


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਹਾੜ-ਸਾਵਣ, ਸੰਮਤ ਨਾਨਕਸ਼ਾਹੀ ੫੪੬ ਜੁਲਾਈ 2014

ਜਿਲਦ ੫੮ ਅੰਕ ੪

ਸੰਪਾਦਕ
ਸਿਮਰਜੀਤ ਸਿੰਘ




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ` ੫ |
| ਸਾਲਾਨਾ (ਦੇਸ਼) | ` ੫੦ |
| ਪੰਜ ਸਾਲ (ਦੇਸ਼) | ` ੨੫੦ |
| ਲਾਈਫ਼ (ਦੇਸ਼) | ` ੫੦੦ |
| ਸਾਲਾਨਾ ਵਿਦੇਸ਼ | ` ੧੨੫੦ |
| ਪੰਜ ਸਾਲ (ਵਿਦੇਸ਼) | ` ੫੦੦੦ |
| ਲਾਈਫ਼ ਵਿਦੇਸ਼ | ` ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

ਫੋਨ : 0183-2553956-59 ਐਕਸ: 304 ਫੈਕਸ : 0183-2553919

website : www.sgpc.net
e-mail :gurmatparkashmonthly@gmail.com,
gyan_gurmat@yahoo.com

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab
Vide Circular No. 4580-2/25-58-B-49154 Dated Oct. 1958

qqkrw

# ਗੁਰਬਾਣੀ ਵਿਚਾਰ

*ਸਾਵਣਿ ਸਰਸੀ ਕਾਮਣੀ ਚਰਨ ਕਮਲ ਸਿਉ ਪਿਆਰੁ॥*
*ਮਨੁ ਤਨੁ ਰਤਾ ਸਚ ਰੰਗਿ ਇਕੋ ਨਾਮੁ ਅਧਾਰੁ॥*
*ਬਿਖਿਆ ਰੰਗ ਕੂੜਾਵਿਆ ਦਿਸਨਿ ਸਭੇ ਛਾਰੁ॥*
*ਹਰਿ ਅੰਮ੍ਰਿਤ ਬੂੰਦ ਸੁਹਾਵਣੀ ਮਿਲਿ ਸਾਧੂ ਪੀਵਣਹਾਰੁ॥*
*ਵਣੁ ਤਿਣੁ ਪ੍ਰਭ ਸੰਗਿ ਮਉਲਿਆ ਸੰਮ੍ਰਥ ਪੁਰਖ ਅਪਾਰੁ॥*
*ਹਰਿ ਮਿਲਣੈ ਨੋ ਮਨੁ ਲੋਚਦਾ ਕਰਮਿ ਮਿਲਾਵਣਹਾਰੁ॥*
*ਜਿਨੀ ਸਖੀਏ ਪ੍ਰਭੁ ਪਾਇਆ ਹੰਉ ਤਿਨ ਕੈ ਸਦ ਬਲਿਹਾਰ॥*
*ਨਾਨਕ ਹਰਿ ਜੀ ਮਇਆ ਕਰਿ ਸਬਦਿ ਸਵਾਰਣਹਾਰੁ॥*
*ਸਾਵਣੁ ਤਿਨਾ ਸੁਹਾਗਣੀ ਜਿਨ ਰਾਮ ਨਾਮੁ ਉਰਿ ਹਾਰੁ॥੬॥ (ਪੰਨਾ ੧੩੪)*

ਪੰਚਮ ਪਾਤਸ਼ਾਹ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ "ਬਾਰਹ ਮਾਹਾ ਮਾਂਝ" ਦੀ ਇਸ ਪਾਵਨ ਪਉੜੀ ਦੁਆਰਾ ਸਾਉਣ ਮਹੀਨੇ ਦੀ ਵਰਖਾ ਦੀ ਰੁੱਤ ਤੇ ਇਸ ਨਾਲ ਸੰਬੰਧਿਤ ਬਿੰਬਾਵਲੀ ਤੇ ਵਾਤਾਵਰਨ ਦੇ ਪ੍ਰਸੰਗ ਵਿਚ ਮਨੁੱਖ ਰੂਪੀ ਜੀਵ-ਇਸਤਰੀ ਨੂੰ ਮਨੁੱਖਾ ਜੀਵਨ ਰੂਪੀ ਸਾਉਣ ਮਹੀਨੇ ਦੀ ਸੁਹਾਵਣੀ ਤੇ ਅਨੁਕੂਲ ਬਹਾਰ ਦਾ ਪੂਰਾ-ਪੂਰਾ ਆਤਮਿਕ ਲਾਭ ਲੈਂਦਿਆਂ ਅਤਿ ਦੁਰਲੱਭ ਮਨੁੱਖਾ ਜਨਮ ਵਿਚ ਪਰਮਾਤਮਾ ਰੂਪੀ ਪਤੀ ਨਾਲ ਸਦੀਵੀ ਮਿਲਾਪ ਕਰਨ ਦਾ ਗੁਰਮਤਿ ਗਾਡੀ ਮਾਰਗ ਬਖ਼ਸ਼ਿਸ਼ ਕਰਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਸਾਉਣ ਮਹੀਨੇ ਦੀ ਰੁੱਤ ਇੰਨੀ ਰਸ ਵਾਲੀ ਤੇ ਹਰੀ-ਭਰੀ ਹੈ ਕਿ ਇਸ ਵਿਚ ਮਨੁੱਖ-ਮਾਤਰ ਰੂਪੀ ਜੀਵ-ਇਸਤਰੀ ਪਤੀ-ਪਰਮਾਤਮਾ ਦੇ ਕੰਵਲ ਜਿਹੇ ਸੁੰਦਰ ਤੇ ਮਨੋਹਰ ਚਰਨਾਂ ਦੇ ਨਾਲ ਜੁੜ ਸਕਦੀ ਹੈ। ਇਸ ਅਨੁਕੂਲ ਸੁਖਾਵੀਂ ਬਹਾਰ ਵਿਚ ਉਸ ਦਾ ਇਨ੍ਹਾਂ ਨਾਲ ਸਹਿਜੇ ਹੀ ਪਿਆਰ ਬਣ ਜਾਂਦਾ ਹੈ। ਇਸ ਵਿਚ ਉਸ ਦਾ ਮਨ ਅਤੇ ਸਰੀਰ ਭਾਵ ਉਸ ਦਾ ਸਮੁੱਚਾ ਆਪਾ ਪਰਮਾਤਮਾ ਦੇ ਸੱਚੇ ਰੰਗ ਵਿਚ ਰੰਗੀਜ ਕੇ ਉਸ ਦੇ ਸਦੀਵੀ ਜੀਵਨ ਪ੍ਰਦਾਨ ਕਰਨ ਵਾਲੇ ਨਾਮ ਨੂੰ ਆਪਣਾ ਇੱਕੋ-ਇੱਕ ਆਸਰਾ ਬਣਾ ਲੈਂਦਾ ਹੈ। ਜੀਵ-ਇਸਤਰੀ ਨੂੰ ਜ਼ਹਿਰੀਲਾ ਰੰਗ ਭਾਵ ਨਿਰੋਲ ਸੰਸਾਰਿਕਤਾ ਝੂਠੀ ਮਹਿਸੂਸ ਹੋਣ ਲੱਗਦੀ ਹੈ ਤੇ ਇਸ ਸੰਸਾਰ ਦੇ ਮਨ ਨੂੰ ਮੋਹ ਲੈਣ ਵਾਲੇ ਪਦਾਰਥ ਤੇ ਧਨ-ਦੌਲਤ ਆਦਿ ਸੁਆਹ ਜਿਹੇ ਭਾਵ ਕਿਸੇ ਕੰਮ ਨਾ ਆ ਸਕਣ ਵਾਲੇ ਦਿੱਸਣ ਲੱਗਦੇ ਹਨ। ਉਸ ਨੂੰ ਇਹ ਮਹਿਸੂਸ ਹੋ ਜਾਂਦਾ ਹੈ ਕਿ ਪਰਮਾਤਮਾ ਦੇ ਸੱਚੇ ਨਾਮ ਦਾ ਤੁਪਕਾ ਹੀ ਸੱਚੇ ਗੁਰੂ ਨੂੰ ਮਿਲ ਕੇ ਪੀਣ ਦੇ ਯੋਗ ਹੈ ਨਾ ਕਿ ਕੁਝ ਹੋਰ। ਉਸ ਨੂੰ ਇਹ ਅਨੁਭੂਤੀ ਵੀ ਹੋ ਜਾਂਦੀ ਹੈ ਕਿ ਸਾਰੀ ਬਨਸਪਤੀ ਮਾਲਕ ਪਰਮਾਤਮਾ ਨਾਲ ਜੁੜ ਕੇ ਹੀ ਵਿਗਸਦੀ-ਮਹਿਕਦੀ ਹੈ, ਇਹ ਅਸੀਮ ਸਮਰੱਥਾ ਉਸ ਅਕਾਲ ਪੁਰਖ ਦੀ ਹੀ ਹੈ ਨਾ ਕਿ ਕਿਸੇ ਹੋਰ ਦੀ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਸਾਉਣ ਦੀ ਸੁਹਾਵਣੀ ਰੁੱਤ ਵਿਚ ਜੀਵ-ਇਸਤਰੀ ਦਾ ਮਨ ਤਾਂ ਮਾਲਕ ਨੂੰ ਮਿਲਣ ਵਾਸਤੇ ਤਾਂਘ ਰੱਖਦਾ ਹੈ ਐਪਰ ਆਪਣੀ ਮਿਹਰ ਕਰਕੇ ਆਪਣੇ ਨਾਲ ਮਿਲਾਉਣ ਵਾਲਾ ਉਹ ਮਾਲਕ ਆਪ ਹੀ ਹੈ ਭਾਵ ਇਹ ਮੰਜ਼ਲ ਜੀਵ-ਇਸਤਰੀ ਦੇ ਹੀ ਯਤਨਾਂ ਆਦਿ ਕਰਕੇ ਹਾਸਲ ਨਹੀਂ ਹੋ ਸਕਦੀ। ਮੈਂ ਜੀਵ-ਇਸਤਰੀ ਆਪਣੀਆਂ ਉਨ੍ਹਾਂ ਸਹੇਲੀਆਂ ਤੋਂ ਵਾਰੇ-ਬਲਿਹਾਰੇ ਜਾਂਦੀ ਹਾਂ ਜਿਨ੍ਹਾਂ ਸਾਉਣ ਦੀ ਸੁਹਾਵਣੀ ਬਹਾਰ ਦਾ ਲਾਹਾ ਲੈਂਦਿਆਂ ਮਾਲਕ ਨੂੰ ਹਾਸਲ ਕਰ ਲਿਆ ਹੈ। ਸਤਿਗੁਰੂ ਜੀ ਫੁਰਮਾਉਂਦੇ ਹਨ ਕਿ ਮਿਲਾਪ ਦੀ ਤਾਂਘ ਰੱਖਣ ਵਾਲੀ ਜੀਵ-ਇਸਤਰੀ ਬੇਨਤੀ ਜੋਦੜੀ ਕਰਦੀ ਹੈ ਕਿ ਹੇ ਮਾਲਕ ਜੀਓ, ਕਿਰਪਾ ਬਖ਼ਸ਼ਿਸ਼ ਕਰੋ, ਮੈਨੂੰ ਗੁਰ-ਸ਼ਬਦ ਦੁਆਰਾ ਸੁਆਰ ਲਵੋ ਕਿਉਂਕਿ ਇਕ ਗੁਰੂ-ਸ਼ਬਦ ਹੀ ਹੈ ਜੋ ਜਗਿਆਸੂ ਨੂੰ ਸੁਆਰਨ ਵਾਲਾ ਭਾਵ ਉਸ ਦਾ ਆਤਮਿਕ ਕਲਿਆਣ ਕਰਨ ਵਾਲਾ ਹੈ। ਜਿਨ੍ਹਾਂ ਜੀਵ-ਇਸਤਰੀਆਂ ਨੇ ਆਪਣੇ ਹਿਰਦੇ ਰੂਪੀ ਗਲੇ ਵਿਚ ਮਾਲਕ ਪਰਮਾਤਮਾ ਦੇ ਸੱਚੇ ਨਾਮ ਦਾ ਹਾਰ ਪਹਿਨ ਲਿਆ ਹੈ ਅਰਥਾਤ ਜੋ ਇਕ ਪਲ ਵੀ ਇਸ ਨਾਮ ਨੂੰ ਨਹੀਂ ਵਿਸਾਰਦੀਆਂ, ਸਾਉਣ ਦਾ ਮਹੀਨਾ ਸਹੀ ਅਰਥਾਂ ਵਿਚ ਉਨ੍ਹਾਂ ਨੂੰ ਮਾਲਕ ਨਾਲ ਇਕਮਿਕ ਜੁੜੀਆਂ ਬਣਾਉਣ 'ਚ ਸਹਾਈ ਹੁੰਦਾ ਹੈ। ■

spwdkI . . .

# ਸਿੱਖੀ ਕੇਸਾਂ-ਸੁਆਸਾਂ ਸੰਗ ਨਿਭਾਉਣ ਵਾਲੇ ਭਾਈ ਤਾਰੂ ਸਿੰਘ ਜੀ ਸ਼ਹੀਦ

ਸਿੱਖ ਧਰਮ ਦਾ ਅਰੰਭ ਹੀ ਜ਼ਾਲਮ ਦੇ ਜ਼ੁਲਮ ਦਾ ਡਟ ਕੇ ਮੁਕਾਬਲਾ ਕਰਨ ਦੀ ਪ੍ਰੇਰਨਾ ਨਾਲ ਹੋਇਆ ਹੈ, ਇਸ ਲਈ ਭਾਵੇਂ ਉਨ੍ਹਾਂ ਨੂੰ ਜਾਨ ਵੀ ਕਿਉਂ ਨਾ ਦੇਣੀ ਪਈ ਹੋਵੇ। ਦੇਸ਼ ਦੀ ਦੱਬੀ-ਕੁਚਲੀ ਜਨਤਾ ਬਾਦਸ਼ਾਹਾਂ ਦੇ ਜ਼ੁਲਮਾਂ ਨੂੰ ਸਹਾਰਦੀ ਹੋਈ ਬਦ ਤੋਂ ਬਦਤਰ ਜ਼ਿੰਦਗੀ ਬਤੀਤ ਕਰ ਰਹੀ ਸੀ। ਇਨ੍ਹਾਂ ਜ਼ੁਲਮਾਂ ਦੇ ਵਿਰੋਧ ਵਿਚ ਸਿੱਖ ਗੁਰੂ ਸਾਹਿਬਾਨ ਅਤੇ ਸਿੱਖ ਸੂਰਬੀਰਾਂ ਨੇ ਅਨੇਕਾਂ ਕੁਰਬਾਨੀਆਂ ਦਿੱਤੀਆਂ। ਇਨ੍ਹਾਂ ਵਿੱਚੋਂ ਇਕ ਹਨ-- ਭਾਈ ਤਾਰੂ ਸਿੰਘ ਜੀ, ਜਿਨ੍ਹਾਂ ਨੇ ਆਪਣੀ ਖੋਪਰੀ ਉਤਰਵਾ ਕੇ ਸ਼ਹੀਦੀ ਪ੍ਰਾਪਤ ਕੀਤੀ। ਇਨ੍ਹਾਂ ਦੇ ਬਾਰੇ ਪ੍ਰਸਿੱਧ ਬੰਗਾਲੀ ਕਵੀ ਸ੍ਰੀ ਰਵਿੰਦਰ ਨਾਥ ਟੈਗੋਰ ਦੀ ਕਲਮ ਵੀ ਆਪਣੇ ਭਾਵਪੂਰਿਤ ਸ਼ਬਦ ਲਿਖਣੋ ਨਹੀਂ ਰਹਿ ਸਕੀ। ਟੈਗੋਰ ਆਪਣੀ ਜਾਣਕਾਰੀ ਮੁਤਾਬਿਕ ਲਿਖਦੇ ਹਨ ਕਿ ਜਦੋਂ ਭਾਈ ਤਾਰੂ ਸਿੰਘ ਜੀ ਨੇ ਜ਼ੁਲਮ ਦੇ ਅੱਗੇ ਗੋਡੇ ਟੇਕਣ ਤੋਂ ਨਾਂਹ ਕਰ ਕੇ ਸਿੱਖੀ ਨੂੰ ਕੇਸਾਂ-ਸਵਾਸਾਂ ਦੇ ਸੰਗ ਨਿਭਾਉਣ ਦਾ ਪ੍ਰਣ ਦੁਹਰਾਇਆ ਤਾਂ ਬਾਦਸ਼ਾਹ ਨੇ ਭਾਈ ਸਾਹਿਬ ਨੂੰ ਕਿਹਾ ਕਿ ਤੁਸੀਂ ਮੈਨੂੰ ਇਕ ਤੋਹਫ਼ਾ ਦੇ ਦਿਓ। ਭਾਈ ਸਾਹਿਬ ਬਾਦਸ਼ਾਹ ਦੀ ਦੁਸ਼ਟਤਾ ਨੂੰ ਸਮਝ ਗਏ ਕਿ ਬਾਦਸ਼ਾਹ ਉਨ੍ਹਾਂ ਕੋਲੋਂ ਗੁਰੂ ਦੀ ਮੋਹਰ ਕੇਸ ਮੰਗ ਕੇ ਇਕ ਤੀਰ ਨਾਲ ਕਈ ਸ਼ਿਕਾਰ ਕਰਨਾ ਚਾਹੁੰਦਾ ਹੈ ਅਤੇ ਉਨ੍ਹਾਂ ਦੀ ਸਿੱਖੀ 'ਤੇ ਵਾਰ ਕਰਨਾ ਚਾਹੁੰਦਾ ਹੈ। ਪਰੰਤੂ ਧੰਨ ਸਨ ਗੁਰੂ ਜੀ ਦੇ ਸਿੱਖ ਭਾਈ ਤਾਰੂ ਸਿੰਘ ਜੀ ਜਿਨ੍ਹਾਂ ਨੇ ਬਾਦਸ਼ਾਹ ਦੀ ਮੰਗ ਦਾ ਉੱਤਰ ਦਿੰਦੇ ਹੋਏ ਕਿਹਾ ਕਿ ਹੇ ਬਾਦਸ਼ਾਹ! ਤੂੰ ਮੇਰੇ ਕੇਸਾਂ ਦੀ ਮੰਗ ਕੀਤੀ ਹੈ, ਤਾਂ ਬੇਸ਼ੱਕ ਲੈ ਲਵੋ, ਪਰੰਤੂ ਇਨ੍ਹਾਂ ਨੂੰ ਕੱਟੇ ਬਗੈਰ ਖੋਪਰੀ ਸਮੇਤ ਹੀ ਉਤਾਰ ਲਵੋ। ਭਾਈ ਤਾਰੂ ਸਿੰਘ ਜੀ ਨੂੰ ਉਨ੍ਹਾਂ ਦੀ ਖੋਪਰੀ ਉਤਾਰ ਕੇ ਸ਼ਹੀਦ ਕਰ ਦਿੱਤਾ।

ਇਕ ਪਾਸੇ ਮਾਨਵਤਾ ਦੇ ਹਿਤੈਸ਼ੀ ਸਿੱਖ ਸੂਰਵੀਰ ਸਨ ਤਾਂ ਦੂਜੇ ਪਾਸੇ ਹਕੂਮਤ ਦੇ ਜ਼ਾਲਮ ਬਾਦਸ਼ਾਹ ਸਨ। ਜ਼ਕਰੀਆ ਖਾਨ ਲਾਹੌਰ ਦਾ ਗਵਰਨਰ ਸੀ, ਜਿਸ ਨੇ ਪ੍ਰਣ ਕੀਤਾ ਹੋਇਆ ਸੀ ਕਿ ਉਹ ਮਾਨਵਤਾ ਦੇ ਗੁਣਾਂ ਨਾਲ ਲਬਰੇਜ਼ ਸਿੱਖਾਂ ਦਾ ਨਾਮ-ਓ-ਨਿਸ਼ਾਨ ਇਸ ਦੁਨੀਆ ਤੋਂ ਮਿਟਾ ਦੇਵੇਗਾ। ਉਹ ਜਿੰਨੇ ਵੀ ਸਿੱਖਾਂ ਨੂੰ ਸ਼ਹੀਦ ਕਰਦਾ, ਉਸ ਤੋਂ ਕਿਤੇ ਜ਼ਿਆਦਾ ਉਸ ਦੇ ਵਿਰੋਧ ਵਿਚ ਅਵਾਜ਼ ਉਠਾਉਣ ਨੂੰ ਤਿਆਰ ਹੋ ਜਾਂਦੇ। ਜ਼ਕਰੀਆ ਖਾਨ ਨੇ ਮੁਖ਼ਬਰਾਂ ਦੇ ਜ਼ਰੀਏ ਸਿੱਖਾਂ ਨੂੰ ਦੁਨੀਆ

ਦੇ ਨਕਸ਼ੇ ਤੋਂ ਮਿਟਾਉਣ ਦਾ ਦੌਰ ਚਲਾਇਆ ਹੋਇਆ ਸੀ। ਉਸ ਦੇ ਇਸ ਪਾਪ ਵਿਚ ਹਿੱਸੇਦਾਰ ਸਨ ਹਰਿਭਗਤ ਨਰਿੰਜਨੀਏ ਵਰਗੇ ਅਨੇਕਾਂ ਮੁਖ਼ਬਰ। ਸਿੱਖਾਂ ਦੇ ਵਿਰੁੱਧ ਸ਼ਿਕਾਇਤਾਂ ਕਰਨ ਦਾ ਕੋਈ ਵੀ ਮੌਕਾ ਇਹ ਕਾਫ਼ਰ ਅਤੇ ਕਪਟੀ ਆਪਣੇ ਹੱਥੋਂ ਨਹੀਂ ਸਨ ਜਾਣ ਦਿੰਦੇ।

ਭਾਈ ਤਾਰੂ ਸਿੰਘ ਜੀ ਪਿੰਡ ਪੂਹਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਦੇ ਨਿਵਾਸੀ ਸਨ। ਭਾਈ ਸਾਹਿਬ ਥੋੜ੍ਹੀ ਜਿਹੀ ਜ਼ਮੀਨ 'ਤੇ ਕਿਸਾਨੀ ਕਰ ਕੇ ਚੰਗਾ ਜੀਵਨ-ਨਿਰਬਾਹ ਕਰ ਰਹੇ ਸਨ। ਜ਼ਕਰੀਆ ਖਾਨ ਦੇ ਜ਼ੁਲਮਾਂ ਦੇ ਕਾਰਨ ਸਿੱਖਾਂ ਨੂੰ ਇਕ ਜਗ੍ਹਾ ਟਿਕ ਕੇ ਜਾਂ ਘਰਾਂ ਵਿਚ ਬੈਠਣਾ ਨਸੀਬ ਨਹੀਂ ਸੀ। ਉਹ ਜੰਗਲਾਂ ਆਦਿ ਵਿਚ ਦਿਨ-ਰਾਤ ਬਿਤਾ ਕੇ ਮੁਗ਼ਲੀਆ ਹਕੂਮਤ ਦੀਆਂ ਜ਼ਾਲਮਾਨਾ ਨੀਤੀਆਂ ਦਾ ਡਟ ਕੇ ਵਿਰੋਧ ਕਰਦੇ ਅਤੇ ਆਪਣੇ ਸਾਥੀਆਂ ਨੂੰ ਹਕੂਮਤ ਨਾਲ ਲੋਹਾ ਲੈਣ ਲਈ ਪ੍ਰੇਰਨਾ ਦਿੰਦੇ। ਅਜਿਹੇ ਸਿੱਖਾਂ ਦੀ ਸੇਵਾ ਵਿਚ ਭਾਈ ਤਾਰੂ ਸਿੰਘ ਜੀ ਦਾ ਪਰਵਾਰ ਸਦਾ ਤਤਪਰ ਰਹਿੰਦਾ। ਭਾਈ ਸਾਹਿਬ ਅਜਿਹੇ ਸਿੱਖਾਂ ਦੀ ਲੰਗਰ-ਪਾਣੀ ਨਾਲ ਭਰਪੂਰ ਸੇਵਾ ਕਰਦੇ ਕਿਉਂਕਿ ਭਾਈ ਸਾਹਿਬ ਵਿਚ ਧਰਮੀ ਮਨੁੱਖਾਂ ਵਾਲੇ ਸਾਰੇ ਗੁਣ ਮੌਜੂਦ ਸਨ, ਜਿਹੜੇ ਉਨ੍ਹਾਂ ਨੂੰ ਧਰਮੀ ਅਤੇ ਜ਼ੁਲਮ ਵਿਰੋਧੀ ਲੋਕਾਂ ਦਾ ਸਮਰਥਨ ਕਰਨ ਵਿਚ ਉਤਸ਼ਾਹਿਤ ਕਰਦੇ ਸਨ।

ਮਾਨਵੀ ਗੁਣਾਂ ਤੋਂ ਰਹਿਤ ਅਤੇ ਔਗੁਣਾਂ ਦੀ ਖਾਣ ਬਣ ਚੁੱਕੇ ਹਰਿਭਗਤ ਨਰਿੰਜਨੀਏ ਨੂੰ ਜਦੋਂ ਇਹ ਖ਼ਬਰ ਪਤਾ ਲੱਗੀ ਕਿ ਭਾਈ ਤਾਰੂ ਸਿੰਘ ਗੁਰੂ ਦੇ ਸਿੱਖਾਂ ਦੀ ਲੰਗਰ ਆਦਿ ਰਾਹੀਂ ਮਦਦ ਕਰ ਰਹੇ ਹਨ ਤਾਂ ਉਸ ਨੇ ਝੱਟ ਜਾ ਕੇ ਜ਼ਕਰੀਆ ਖਾਨ ਦੇ ਕੰਨ ਭਰ ਦਿੱਤੇ। ਜ਼ਕਰੀਆ ਖਾਨ ਭੜਕ ਉੱਠਿਆ ਅਤੇ ਉਸ ਨੇ ਆਪਣੇ ਦੁਸ਼ਟ ਹੋਣ ਦੀ ਪਹਿਚਾਣ ਦਰਸਾਉਂਦੇ ਹੋਏ ਭਾਈ ਤਾਰੂ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਕੇ ਲਿਆਉਣ ਲਈ ਆਪਣੇ ਸਿਪਾਹੀਆਂ ਨੂੰ ਰਵਾਨਾ ਕਰ ਦਿੱਤਾ। ਭਾਈ ਸਾਹਿਬ ਨੂੰ ਗ੍ਰਿਫ਼ਤਾਰ ਕਰ ਜ਼ਕਰੀਆ ਖਾਨ ਦੇ ਸਾਹਮਣੇ ਪੇਸ਼ ਕਰ ਦਿੱਤਾ ਗਿਆ।

ਜ਼ਕਰੀਆ ਖਾਨ ਦੀਆਂ ਅੱਖਾਂ ਵਿਚ ਗੁੱਸੇ ਦੀ ਜਵਾਲਾ ਭੜਕ ਰਹੀ ਸੀ ਜਦਕਿ ਭਾਈ ਸਾਹਿਬ ਜੀ ਦੀਆਂ ਅੱਖਾਂ ਵਿਚ ਸਬਰ, ਸੰਤੋਖ, ਧੀਰਜ, ਸ਼ਾਂਤੀ ਅਤੇ ਰੋਸ਼ਨੀ ਜਗਮਗਾ ਰਹੀ ਸੀ। ਦੂਜੇ ਮੁਗ਼ਲ ਤਾਨਸ਼ਾਹਾਂ ਵਾਂਗ ਜ਼ਕਰੀਆ ਖਾਨ ਦੇ ਕੋਲ ਵੀ ਇਕ ਹੀ ਰਸਤਾ ਸੀ ਕਿ ਹਕੂਮਤ ਦੀਆਂ ਨੀਤੀਆਂ ਦੇ ਵਿਰੁੱਧ ਚੱਲਣ ਵਾਲਿਆਂ ਨੂੰ ਜ਼ਲੀਲ ਕਰਨ ਅਤੇ ਦੂਜਿਆਂ ਨੂੰ ਸੁਚੇਤ ਕਰਨ ਲਈ ਫੜੇ ਗਏ ਸਿੱਖ ਦਾ ਈਮਾਨ ਖਰੀਦ ਲਿਆ ਜਾਵੇ ਜਾਂ ਉਸ ਦਾ ਧਰਮ ਪਰਿਵਰਤਨ ਕਰਵਾ ਦਿੱਤਾ ਜਾਵੇ। ਭਾਈ ਸਾਹਿਬ ਨੇ ਜ਼ਕਰੀਆ ਖਾਨ ਦੇ ਸਾਰੇ ਲਾਲਚ ਠੁਕਰਾ ਦਿੱਤੇ। ਜ਼ਕਰੀਆ ਖਾਨ ਨੇ ਆਪਣਾ

ਅਸਲੀ ਅੱਤਿਆਚਾਰੀ ਮਨੁੱਖ ਦਾ ਰੂਪ ਦਿਖਾਉਂਦੇ ਹੋਏ ਹੁਕਮ ਦਿੱਤਾ ਕਿ ਭਾਈ ਸਾਹਿਬ ਦੇ ਕੇਸ ਕਤਲ ਕਰ ਦਿੱਤੇ ਜਾਣ। ਭਾਈ ਸਾਹਿਬ ਵਿਚ ਇਨਸਾਨੀਅਤ ਅਤੇ ਸਿੱਖੀ-ਪ੍ਰੇਮ ਭਰਪੂਰ ਰੂਪ ਵਿਚ ਮੌਜੂਦ ਸੀ। ਉਨ੍ਹਾਂ ਕਿਹਾ ਕਿ ਮੈਂ ਕਿਸੇ ਵੀ ਹਾਲਤ ਵਿਚ ਆਪਣੇ ਕੇਸਾਂ ਨੂੰ ਕਤਲ ਨਹੀਂ ਹੋਣ ਦਿਆਂਗਾ। ਜ਼ਕਰੀਆ ਖਾਨ ਨੇ ਵਹਿਸ਼ੀਆਨਾ ਹਾਸਾ ਹੱਸਦੇ ਹੋਏ ਕਿਹਾ, ਤਾਂ ਫਿਰ ਇਨ੍ਹਾਂ ਦੀ ਖੋਪਰੀ ਹੀ ਉਤਾਰ ਦਿੱਤੀ ਜਾਵੇ! ਸਿੱਦਕਵਾਨ ਭਾਈ ਤਾਰੂ ਸਿੰਘ ਜੀ ਮਨ ਹੀ ਮਨ ਪਰਮਾਤਮਾ ਦੇ ਨਾਮ ਵਿਚ ਲੀਨ, ਹੌਂਸਲੇ ਨਾਲ ਬੱਝੇ ਰੱਬ ਦੇ ਸੱਚੇ ਮਨੁੱਖ ਦੀ ਮੂਰਤ ਬਣ ਕੇ ਬੈਠੇ ਰਹੇ। ਜ਼ੱਲਾਦ ਨੇ ਬੜੇ ਨਿਰਦਈਪੁਣੇ ਨਾਲ ਭਾਈ ਸਾਹਿਬ ਦੀ ਖੋਪਰੀ ਉਤਾਰ ਦਿੱਤੀ। ਮਾਨਵਤਾ ਕੰਬ ਉੱਠੀ। ਹਰ ਪਾਸੇ ਅੱਤ ਦੇ ਦੌਰ ਦੀ ਚੁੱਪ ਛਾ ਗਈ। ਤਸ਼ੱਦਦ ਸਹਿੰਦੇ ਹੋਏ ਭਾਈ ਸਾਹਿਬ ਸ਼ਹੀਦ ਹੋ ਗਏ।

ਭਾਈ ਤਾਰੂ ਸਿੰਘ ਜੀ ਨੇ ਆਪਣੇ ਜੀਵਨ ਵਿਚ ਬੜੇ ਹੀ ਧੀਰਜ ਅਤੇ ਸ਼ੁੱਭ ਕਰਮਾਂ ਨੂੰ ਇਕੱਤਰ ਕੀਤਾ ਤੇ ਅੰਤਲੇ ਸਮੇਂ ਹਕੂਮਤੀ ਜ਼ਬਰ ਅਤੇ ਜ਼ਿਆਦਤੀਆਂ ਨੂੰ ਸਹਿਣ ਕਰ ਕੇ ਇਹ ਦੱਸ ਦਿੱਤਾ ਕਿ ਦੁਨੀਆ ਵਿਚ ਵਧੀਕੀਆਂ ਕਰਨ ਵਾਲੇ ਜ਼ਾਲਮਾਂ ਨੂੰ ਇਤਿਹਾਸ ਹਮੇਸ਼ਾਂ ਦੁਰਕਾਰਦਾ ਰਹੇਗਾ, ਜਦਕਿ ਧਰਮ ਅਤੇ ਸੱਚ ਦੇ ਪੱਖ ਵਿਚ ਡਟ ਕੇ ਲੜਨ ਵਾਲੇ ਸ਼ਹੀਦੀ ਪਾ ਕੇ ਰਹਿੰਦੀ ਦੁਨੀਆ ਤਕ ਸਤਿਕਾਰ ਦੇ ਪਾਤਰ ਬਣੇ ਰਹਿਣਗੇ। ■

*ਦੋ ਤਲਵਾਰੀ ਬੱਧੀਆਂ,*
*ਇਕ ਮੀਰੀ ਦੀ ਇਕ ਪੀਰੀ ਦੀ।*
*ਇਕ ਅਜ਼ਮਤ ਦੀ ਇਕ ਰਾਜ ਦੀ,*
*ਇਕ ਰਾਖੀ ਕਰੇ ਵਜ਼ੀਰ ਦੀ।*
*ਹਿੰਮਤ ਬਾਹਾਂ ਕੋਟ ਗੜ੍ਹ,*
*ਦਰਵਾਜ਼ਾ ਬਲਖ ਬਖੀਰ ਦੀ।*
*ਕਟਕ ਸਿਪਾਹੀ ਨੀਲ ਨਾਲ,*
*ਮਾਰ ਦੁਸ਼ਟਾਂ ਕਰੇ ਤਗੀਰ ਜੀ।*
*ਪੱਗ ਤੇਰੀ, ਕੀ ਜਹਾਂਗੀਰ ਦੀ?*

*(ਵਾਰ: ਢਾਡੀ ਭਾਈ ਅਬਦੁੱਲਾ ਤੇ ਨੱਥ ਮੱਲ)*

# ਨਸ਼ੇ ਨਿਗਲ ਗਏ ਪੰਜਾਬ ਨੂੰ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਕੋਈ ਸਮਾਂ ਸੀ ਜਦੋਂ ਭਾਰਤ ਨੂੰ ਸੋਨੇ ਦੀ ਚਿੜੀ ਕਿਹਾ ਜਾਂਦਾ ਸੀ ਕੁਦਰਤੀ ਸੋਮਿਆਂ, ਸਾਧਨਾਂ, ਅਮੀਰ ਵਿਰਸੇ, ਵਿੱਦਿਆ ਦਾ ਗੜ੍ਹ (ਟੈਕਸਲਾ ਅਤੇ ਨਾਲੰਦਾ ਯੂਨੀਵਰਸਿਟੀਆਂ) ਅਤੇ ਸਦਾਚਾਰ ਦਾ ਅਸੀਮ ਖਜ਼ਾਨਾ ਇਤਿਆਦਿ ਗੁਣਾਂ ਕਰਕੇ। ਭਾਰਤ ਦਾ ਦਿਲ ਹੈ 'ਪੰਜਾਬ'। ਜਿਸ ਤਰ੍ਹਾਂ ਦਿਲ ਦੀ ਧੜਕਣ ਰੁਕਣ ਨਾਲ ਸਰੀਰ ਮੁਰਦਾ ਹੋ ਜਾਂਦਾ ਹੈ ਇਸੇ ਤਰ੍ਹਾਂ ਪੰਜਾਬ ਜਿੱਤਿਆ ਗਿਆ ਤਾਂ ਸਾਰਾ ਦੇਸ਼ ਹੀ ਜਿੱਤਿਆ ਗਿਆ। ਪੰਜਾਬ ਗ਼ੁਲਾਮ ਹੈ ਤਾਂ ਦੇਸ਼ ਗ਼ੁਲਾਮ ਹੈ। ਪੰਜਾਬ ਅਜ਼ਾਦ ਹੈ ਤਾਂ ਦੇਸ਼ ਅਜ਼ਾਦ ਹੈ। ਪੰਜਾਬ ਮਜ਼ਬੂਤ ਹੈ ਤਾਂ ਦੇਸ਼ ਵੀ ਮਜ਼ਬੂਤ ਹੈ। ਪੰਜਾਬ ਖੁਸ਼ਹਾਲ ਹੈ ਤਾਂ ਦੇਸ਼ ਵੀ ਖੁਸ਼ਹਾਲ ਹੈ। ਪੰਜਾਬ ਗੁਰੂਆਂ, ਪੀਰਾਂ, ਸੂਫ਼ੀ ਫਕੀਰਾਂ, ਭਗਤਾਂ, ਸੂਰਬੀਰ ਸੰਗਰਾਮੀ ਯੋਧਿਆਂ ਅਤੇ ਪੰਜਾਂ ਦਰਿਆਵਾਂ ਦੀ ਧਰਤੀ ਹੈ, ਜਿਸ ਦਾ ਕਣ ਕਣ ਸਤਿਗੁਰਾਂ ਦੀ ਚਰਨ ਛੋਹ ਨਾਲ ਪਵਿੱਤਰ ਹੋਇਆ ਹੈ। ਪੰਜਾਬ ਦੀ ਧਰਤੀ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ, ਮਹਾਨ ਸਿੰਘਾਂ-ਸਿੰਘਣੀਆਂ, ਮਰਜੀਵੜਿਆਂ ਦੇ ਪਵਿੱਤਰ ਖ਼ੂਨ ਨਾਲ ਸਿੰਜੀ ਜਾਣ ਕਾਰਨ ਮਹਾਨ ਹੋਈ ਹੈ। ਪੰਜਾਬ ਭਾਰਤ ਦੀ ਅਣਖ, ਗੌਰਵ, ਅਤੇ ਗੈਰਤ ਦਾ ਚਿੰਨ੍ਹ ਹੈ। ਪੰਜਾਬ ਦੀ ਧਰਤੀ ਉੱਤੇ ਵੇਦਾਂ ਦੀ ਰਚਨਾ ਕੀਤੀ ਗਈ ਅਤੇ ਗੁਰੂ ਸਾਹਿਬਾਨ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਰਚਨਾ ਕਰ ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਦੀ ਸਥਾਪਨਾ ਕਰ ਕੇ ਪੰਜਾਬ ਦੀ ਧਰਤੀ ਨੂੰ ਅਧਿਆਤਮਕਤਾ ਵਿਚ ਰੰਗੀਜ ਦਿੱਤਾ। ਸੰਤ-ਸਿਪਾਹੀ ਖਾਲਸਾ ਪੰਥ ਦੀ ਸਿਰਜਣਾ ਕਰ ਕੇ ਦਸਮੇਸ਼ ਜੀ ਨੇ ਪੰਜਾਬ ਨੂੰ ਹਮੇਸ਼ਾਂ ਲਈ ਭਾਰਤ ਦੀ ਖੜਗਭੁਜਾ ਅਤੇ ਸਦਾਚਾਰ ਦਾ ਪੰਘੂੜਾ ਬਣਾ ਦਿੱਤਾ। ਪੰਜਾਬ ਦੀ ਖੁਸ਼ਦਿਲੀ ਅਤੇ ਖੁੱਲ੍ਹਦਿਲੀ, ਮਹਿਮਾਨ ਨਿਵਾਜ਼ੀ, ਮਹਾਨ ਸੱਭਿਆਚਾਰ, ਸੁੰਦਰਤਾ ਅਤੇ ਸਰੀਰਕ ਸੁਡੌਲਤਾ ਤੇ ਸ਼ਕਤੀ ਸਾਰੇ ਜਹਾਨ ਵਿਚ ਮੰਨੀ ਹੋਈ ਹੈ। ਪ੍ਰੋ. ਪੂਰਨ ਸਿੰਘ ਨੇ ਠੀਕ ਹੀ ਕਿਹਾ ਹੈ :-

*ਪੰਜਾਬ ਹਿੰਦੂ ਨ ਮੁਸਲਮਾਨ, ਪੰਜਾਬ ਜੀਂਦਾ ਗੁਰਾਂ ਦੇ ਨਾਂ 'ਤੇ।*

ਪ੍ਰੋ. ਪੂਰਨ ਸਿੰਘ ਨੂੰ ਤਾਂ ਪੰਜਾਬ ਦੇ ਦਰਿਆ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਦਾ ਜਾਪ ਕਰਦੇ ਮਹਿਸੂਸ ਹੁੰਦੇ ਹਨ। ਪ੍ਰੋ. ਪੂਰਨ ਸਿੰਘ ਲਿਖਦੇ ਹਨ:-

*ਰਾਵੀ ਸੋਹਣੀ ਪਈ ਵਗਦੀ ਮੈਨੂੰ ਸਤਿਲੁਜ ਪਿਆਰਾ ਹੈ।*

*ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮੦੫੧੦੦*

*ਮੈਨੂੰ ਬਿਆਸ ਪਈ ਖਿੱਚਦੀ ਮੈਨੂੰ ਝਨਾਂ ਵਾਜਾਂ ਮਾਰਦਾ।*
*ਮੈਨੂੰ ਜੇਹਲਮ ਪਿਆਰਦਾ।*
*ਅਟਕ ਦੀਆਂ ਲਹਿਰਾਂ ਦੀ ਠਾਠ ਮੇਰੇ ਬੂਹੇ 'ਤੇ ਵੱਜਦੀ।*

ਪ੍ਰੋ. ਪੂਰਨ ਸਿੰਘ ਇਉਂ ਵੀ ਲਿਖਦੇ ਹਨ, "ਸਾਰੇ ਜਪੁ ਸਾਹਿਬ ਗਾਉਂਦੇ ਠੰਢੇ ਤੇ ਠਾਰਦੇ ਪਿਆਰਦੇ।"

ਪੰਜਾਬੀ ਸੁਭਾਅ ਬਾਰੇ ਕਵੀ ਨੇ ਲਿਖਿਆ ਹੈ, "ਇਹ ਗੱਭਰੂ ਪੰਜਾਬ ਦੇ, ਪਿਆਰ ਨਾਲ ਇਹ ਕਰਨ ਗ਼ੁਲਾਮੀ, ਟੈਂ ਨਾ ਕਿਸੇ ਦੀ ਸਹਾਰਦੇ।"

ਮੇਲਿਆਂ ਵਿਚ ਮਸਤ ਹੋਣ ਵਾਲੇ ਪੰਜਾਬੀ ਗੱਭਰੂ ਬਾਰੇ ਠੀਕ ਹੀ ਲਿਖਿਆ ਹੈ, "ਮਾਰਦਾ ਦਮਾਮੇ ਜੱਟ ਮੇਲੇ ਆ ਗਿਆ।" ਪੰਜਾਬੀ ਗੱਭਰੂ ਦੀ ਨਿਰਭੈਤਾ, ਨਿਡਰਤਾ ਅਤੇ ਦਲੇਰੀ ਬਾਰੇ ਪ੍ਰੋ. ਪੂਰਨ ਸਿੰਘ ਨੇ ਇਉਂ ਵੀ ਲਿਖਿਆ ਹੈ:-

*ਮੌਤ ਨੂੰ ਇਹ ਕਰਨ ਮਖੌਲਾਂ ਡਾਂਗਾਂ ਕੱਢ ਮੋਢੇ ਤੋਂ ਉਲਾਰਦੇ।*

ਮਜ਼ਬੂਤ ਜੁੱਸੇ ਵਾਲੇ ਜੁਆਨਾਂ ਅਤੇ ਮੁਟਿਆਰਾਂ ਦਾ ਦੇਸ਼ ਪੰਜਾਬ! ਮਹਾਨ ਕਹਾਉਣ ਵਾਲੇ ਸਿਕੰਦਰ ਦੀ ਈਨ ਨਾ ਮੰਨਣ ਵਾਲਾ ਅਤੇ ਬਾਬਰ ਨੂੰ ਜ਼ਾਬਰ ਕਹਿ ਕੇ ਲਲਕਾਰਨ ਵਾਲਾ ਪੰਜਾਬ! ਦਰਾ ਖ਼ੈਬਰ, ਕਾਬਲ ਕੰਧਾਰ, ਲੇਹ ਲੱਦਾਖ, ਤਿੱਬਤ ਅਤੇ ਚੀਨ ਦੀਆਂ ਸਰਹੱਦਾਂ ਤੀਕ ਅਤੇ ਜਮਰੌਦ ਦੇ ਕਿਲ੍ਹੇ ਉੱਤੇ ਖਾਲਸਾਈ ਪਰਚਮ ਲਹਿਰਾਉਣ ਵਾਲਾ ਦੇਸ਼ ਪੰਜਾਬ! ਇੱਥੋਂ ਦੇ ਸਜ ਵਿਆਹੇ ਫੌਜੀ ਗੱਭਰੂ ਦੇ ਆਪਣੇ ਦੇਸ਼ ਪੰਜਾਬ ਪ੍ਰਤੀ ਜਜ਼ਬਾਤ ਨੂੰ ਪ੍ਰੋ. ਮੋਹਨ ਸਿੰਘ ਨੇ ਇਉਂ ਬਿਆਨ ਕੀਤਾ ਹੈ:-

*ਵਾਗਾਂ ਛੱਡਦੇ ਹੰਝੂਆਂ ਵਾਲੀਏ ਨੀ, ਪੈਰ ਧਰਨ ਦੇ ਮੈਨੂੰ ਰਕਾਬ ਉਤੇ।*
*ਮੇਰੇ ਦੇਸ਼ ਤੇ ਬਣੀ ਹੈ ਭੀੜ ਭਾਰੀ ਵੈਰੀ ਟੁੱਟ ਪਏ ਨੇ ਸੋਹਣੇ ਪੰਜਾਬ ਉਤੇ।*
*ਸਰੂ ਵਰਗੀ ਜੁਆਨੀ ਕੀ ਫੂਕਣੀਏ ਭੂੰਡ ਬਹਿ ਗਿਆ ਜੇ ਫੁੱਲ ਗੁਲਾਬ ਉਤੇ।*

ਧਰਮ, ਗੌਰਵ, ਗੈਰਤ, ਨੈਤਿਕਤਾ, ਮਨੁੱਖੀ ਅਧਿਕਾਰਾਂ, ਮਨੁੱਖੀ ਬਰਾਬਰੀ, ਰੱਬੀ ਏਕਤਾ, ਹੱਕ ਅਤੇ ਸੱਚ ਲਈ ਚਰਖੜੀਆਂ ਉੱਤੇ ਚੜ੍ਹਨ, ਬੰਦ ਬੰਦ ਕਟਵਾਉਣ, ਆਰਿਆਂ ਨਾਲ ਚੀਰੇ ਜਾਣ, ਖੋਪਰੀਆਂ ਲੁਹਾਉਣ, ਮਾਸੂਮ ਸੀਰਖੋਰ ਬੱਚਿਆਂ ਦੇ ਟੁੱਕੜੇ-ਟੁੱਕੜੇ ਕਰਵਾ ਕੇ ਝੋਲੀਆਂ ਵਿਚ ਪਵਾਉਣ ਵਾਲਾ ਅਤੇ ਅਕਾਲ ਪੁਰਖ ਦੇ ਭਾਣੇ ਵਿਚ ਵਿਚਰਨ ਵਾਲਾ "ਸਵਾ ਲਾਖ ਸੋਂ ਏਕੁ ਲੜਾਊਂ", "ਤੱਤੀ ਤਵੀ ਉਤੇ ਬੈਠ", "ਤਨੁ ਮਨੁ ਕਾਟਿ ਕਾਟਿ ਸਭੁ ਅਰਪੀ ਵਿਚਿ ਅਗਨੀ ਆਪੁ ਜਲਾਈ" ਦੇ ਸੱਚ ਨੂੰ ਪ੍ਰਗਟ ਕਰਨ ਅਤੇ ਦੇਸ਼ ਤੇ ਦੁਨੀਆ ਵਿਚ "ਤਪਤਿ ਮਾਹਿ ਠਾਢਿ ਵਰਤਾਈ" ਦੇ ਸੱਚ ਨੂੰ ਉਜਾਗਰ ਕਰਨ ਵਾਲਾ ਪੰਜਾਬ! ਅਜੀਬ, ਅਸਚਰਜ, ਅਮੀਰ, ਮਹਾਨ, ਵਿਲੱਖਣ ਅਤੇ ਗੌਰਵਮਈ ਵਿਰਸੇ ਦਾ ਵਾਰਸ ਪੰਜਾਬ! ਖੇਡ ਦੇ ਮੈਦਾਨ ਤੋਂ ਮੈਦਾਨ-ਏ-ਜੰਗ, ਵਿੱਦਿਆ ਦੇ ਖੇਤਰ ਤੋਂ ਅਨਾਜ ਦੇ ਭੰਡਾਰ ਭਰਨ ਤੀਕ ਮੱਲਾਂ ਮਾਰਨ ਵਾਲਾ

ਦੇਸ਼ ਹੈ ਪੰਜਾਬ!

ਅੱਜ ਪੰਜਾਬ ਨੂੰ ਨਜ਼ਰ ਲੱਗ ਗਈ ਜਾਪਦੀ ਹੈ। ਪੰਜਾਬ ਨੂੰ ਅੰਦਰੂਨੀ ਅਤੇ ਬਾਹਰੀ ਦੁਸ਼ਮਣਾਂ ਨੇ ਬੁਰੀ ਤਰ੍ਹਾਂ ਘੇਰ ਲਿਆ ਹੈ। ਪੰਜਾਬ ਨੂੰ ਸਰੀਰਕ ਅਤੇ ਆਤਮਿਕ ਤੌਰ ਉੱਤੇ ਗ਼ੁਲਾਮ ਬਣਾ ਲਿਆ ਗਿਆ ਹੈ। ਅਸੀਂ ਪੰਜਾਬੀ ਖ਼ੁਦ ਵੀ ਇਸ ਅਧੋਗਤੀ ਲਈ ਕਸੂਰਵਾਰ ਹਾਂ। ਅਫ਼ਸੋਸ! ਬੇਹੱਦ ਅਫ਼ਸੋਸ!! ਪੰਜਾਬ ਕਰਜੇ ਅਤੇ ਨਸ਼ਿਆਂ ਦੇ ਬੋਝ ਥੱਲੇ ਦੱਬਿਆ ਗਿਆ ਹੈ। ਵੱਡੇ-ਵੱਡੇ ਦਰਿੰਦਿਆਂ ਨੂੰ "ਨੱਕੀਂ ਚਣੇ ਚਬਾਉਣ ਵਾਲਾ" ਪੰਜਾਬੀ ਗੱਭਰੂ ਹੁਣ ਆਤਮ-ਹੱਤਿਆਵਾਂ ਕਰ ਰਿਹਾ ਹੈ। ਅਸੀਂ ਅਵੇਸਲੇ ਹਾਂ। ਦੁਸ਼ਮਣ ਸ਼ਕਤੀਆਂ ਅਤੇ ਉਨ੍ਹਾਂ ਦੀਆਂ ਸਾਜ਼ਿਸ਼ਾਂ ਵਿਰੁੱਧ ਲੜਨ ਦੀ ਥਾਂ ਅਸੀਂ ਆਪਸ ਵਿਚ ਉਲਝ ਕੇ ਆਪਣੀ ਸ਼ਕਤੀ, ਮਾਣ-ਸਨਮਾਣ, ਮਹਾਨ ਵਿਰਾਸਤ, ਅਦੁੱਤੀ ਇਤਿਹਾਸ, ਸ਼ਾਨਾਂਮੱਤੀਆਂ ਪਰੰਪਰਾਵਾਂ, ਰਵਾਇਤਾਂ, ਗੌਰਵ ਅਤੇ ਗੈਰਤ ਨਸ਼ਟ ਕਰ ਰਹੇ ਹਾਂ। ਕਿਸੇ ਸ਼ਾਇਰ ਦਾ ਇਹ ਸ਼ੇਅਰ ਸਾਡੇ ਉੱਤੇ ਠੀਕ ਹੀ ਢੁੱਕਦਾ ਹੈ, "ਦਿਲ ਕੇ ਫਫੋਲੇ ਜਲ ਉਠੇ ਸੀਨੇ ਕੇ ਦਾਗ਼ ਸੇ। ਇਸ ਘਰ ਕੋ ਆਗ ਲਗ ਗਈ ਘਰ ਕੇ ਚਰਾਗ ਸੇ।"

ਪ੍ਰੋ. ਮੋਹਨ ਸਿੰਘ ਨੇ ਅਜਿਹੇ ਹਾਲਾਤ ਨੂੰ ਆਪਣੇ ਸੰਵੇਦਨਸ਼ੀਲ ਸ਼ਬਦਾਂ ਵਿਚ ਇਉਂ ਬਿਆਨਿਆ ਹੈ:-

*ਦਸ ਨਾਂ, ਇਹ ਕੀ ਹੋਇਆ? ਕਿਸ ਲਈ ਸਭ ਕੁਝ ਖੋਇਆ?*
*ਦਵਾਈ ਖਾ ਮਰੀਜ਼ ਹੀ ਮੋਇਆ। ਸਾਡੇ ਹੱਥ ਕੀ ਆਇਆ?*

੧੯੪੭ ਦੀ ਵੰਡ ਨੇ ਪੰਜਾਬ ਦੋਖੀ ਸ਼ਕਤੀਆਂ, ਧਾਰਮਿਕ ਬੁਰਕੇ ਓੜ ਕੇ ਵਿਚਰ ਰਹੇ ਅਧਰਮੀਆਂ, ਕੱਟੜਪੰਥੀਆਂ ਨੇ ਆਪਣੀ ਸੌੜੀ ਰਾਜਨੀਤਕ ਖੇਡ ਰਾਹੀਂ, ਡੂੰਘੀ ਸਾਜ਼ਿਸ਼ ਅਧੀਨ ਮਹਾਨ ਪੰਜਾਬ ਦੇ ਸੀਨੇ ਨੂੰ ਚੀਰ ਕੇ ਦੋਫਾੜ ਕਰ ਦਿੱਤਾ। ਪੰਜਾਬ ਦੀ ਵੰਡ ਦਰ ਵੰਡ ਹੋਈ। ਪੰਜਾਬ ਵਾਰ-ਵਾਰ ਛਾਂਗਿਆ ਗਿਆ; ਵਾਰ-ਵਾਰ ਲਹੂ-ਲੁਹਾਨ ਹੋਇਆ! ਘਰੋਂ ਬੇਘਰ ਹੋਇਆ ਪੰਜਾਬ! ਸ਼ਾਹਾਂ ਤੋਂ ਫ਼ਕੀਰ ਬਣ ਗਏ ਪੰਜਾਬੀ। ਸਰਦਾਰਾਂ ਤੋਂ ਰਿਫੀਊਜੀ ਬਣੇ ਪੰਜਾਬੀ। ਹੁਣ ਇਹ ਉਹ ਮਹਾਨ ਪੰਜਾਬ ਨਹੀਂ ਰਿਹਾ, ਸਗੋਂ ਪੂਰਬੀ ਪੰਜਾਬ ਅਤੇ ਪੱਛਮੀ ਪੰਜਾਬ ਬਣ ਗਿਆ। ਉਪਰੰਤ ਪੂਰਬੀ ਪੰਜਾਬ ਦੇ ਕੁਦਰਤੀ ਸੋਮੇ, ਦਰਿਆਵਾਂ ਦਾ ਪਾਣੀ, ਰਾਜਧਾਨੀ, ਪੰਜਾਬੀ ਬੋਲਦੇ ਇਲਾਕੇ ਖੋਹ ਲਏ ਗਏ। ਅਨੇਕਾਂ ਹੱਥਕੰਡੇ ਵਰਤ ਕੇ ਪੰਜਾਬ ਨੂੰ ਤਬਾਹ ਕਰਨ ਦੀਆਂ ਕੋਸ਼ਿਸ਼ਾਂ ਹੋਈਆਂ ਜੋ ਕਿ ਅੱਜ ਵੀ ਜਾਰੀ ਹਨ। ਪੰਜਾਬ ਵਿਚ ਬੇਰੁਜ਼ਗਾਰੀ ਫੈਲਾ ਕੇ, ਨਸ਼ਿਆਂ ਦੇ ਦਰਿਆ ਵਹਾ ਕੇ, ਪੰਜਾਬ ਦੀ ਆਰਥਿਕ ਲੁੱਟ ਕਰ ਕੇ, ਅਮੀਰ ਪੰਜਾਬ ਨੂੰ ਦੇਸ਼ ਦੇ ਗਰੀਬ ਸੂਬਿਆਂ ਨਾਲ ਖੜਾ ਕਰ ਦਿੱਤਾ ਗਿਆ। ਇਹ ਪੰਜਾਬੀਆਂ ਨੂੰ ਭਾਰਤ ਦੀ ਅਜ਼ਾਦੀ ਵਿਚ ਸਭ ਤੋਂ ਵੱਧ (੮੦%) ਕੁਰਬਾਨੀਆਂ ਕਰਨ, ਦੇਸ਼ ਦੇ

ਅੰਨ ਭੰਡਾਰ ਨੂੰ ਪ੍ਰਫੁਲਿਤ ਕਰਨ, ਦੇਸ਼ ਦੀਆਂ ਸਰਹੱਦਾਂ ਦੀ ਖੜਗਭੁਜਾ ਬਣ ਕੇ ਰਾਖੀ ਕਰਨ ਆਦਿ ਦੀ ਸਜ਼ਾ ਦਿੱਤੀ ਗਈ।

੧੯੭੫ ਦੀ ਐਮਰਜੇਂਸੀ ਵਿਰੁੱਧ ਸੰਘਰਸ਼ ਕਰ ਕੇ ਦੇਸ਼ ਨੂੰ ਦੂਜੀ ਵਾਰ ਅਜ਼ਾਦੀ ਦਿਵਾਉਣ ਦੀ ਸਜ਼ਾ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੇ ਸੀਨੇ ਵਿਚ ਗੋਲੀਆਂ, ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ ਢੇਰੀ ਕਰਨ, ੧੫ ਸਾਲ ਪੰਜਾਬ ਵਿਚ ਸਰਕਾਰ ਵੱਲੋਂ ਖ਼ੂਨ ਦੀ ਹੋਲੀ ਖੇਡਣ ਦੇ ਰੂਪ ਵਿਚ ਦਿੱਤੀ ਗਈ।

ਪੰਜਾਬ ਦੇ ਗੱਭਰੂਆਂ ਨੇ ਖ਼ੂਨ ਪਸੀਨੇ ਦੀ ਮਿਹਨਤ ਨਾਲ ਹਰਾ ਇਨਕਲਾਬ ਲਿਆਂਦਾ ਅਤੇ ਫਿਰ ਚਿੱਟਾ ਇਨਕਲਾਬ ਲਿਆਂਦਾ, ਜਿਸ ਨਾਲ ਪੀ.ਐਲ.-੪੮੦ ਸਮਝੌਤੇ ਅਧੀਨ ਸੂਰਾਂ ਦੇ ਖਾਣ ਵਾਲੀ ਮੈਕਸੀਕਨ ਕਣਕ ਜੋ ਅਸੀਂ ਮਜਬੂਰੀ ਵੱਸ ਖਾਂਦੇ ਰਹੇ, ਆਉਣੋਂ ਬੰਦ ਹੋਈ। ਦੇਸ਼ ਵਿਚ ਲੋੜ ਨਾਲੋਂ ਵੱਧ ਅੰਨ ਭੰਡਾਰ ਪੈਦਾ ਕਰ ਦਿੱਤਾ। ਪੰਜਾਬੀਆਂ ਵੱਲੋਂ ਕੀਤੇ ਗਏ ਹਰੇਕ ਨੇਕ ਅਤੇ ਚੰਗੇ ਕੰਮ ਲਈ ਸਜ਼ਾ ਹੀ ਦਿੱਤੀ ਜਾਂਦੀ ਰਹੀ ਹੈ। ਬਸ, ਸਾਜ਼ਿਸ਼-ਦਰ-ਸਾਜ਼ਿਸ਼ ਸ਼ੁਰੂ ਹੋ ਗਈ। ਪੰਜਾਬ ਦੇ ਕਿਸਾਨ ਨੂੰ ਤਬਾਹ ਕਰਨ ਲਈ ਸਕੀਮਾਂ ਘੜ੍ਹੀਆਂ ਅਤੇ ਲਾਗੂ ਕਰਨੀਆਂ ਸ਼ੁਰੂ ਹੋ ਗਈਆਂ। ਹਰ ਤਰ੍ਹਾਂ ਦਾ ਵਿਤਕਰਾ ਸ਼ੁਰੂ ਹੋ ਗਿਆ। ਇਤਿਹਾਸ ਗਵਾਹ ਹੈ ਕਿ ਪੰਜਾਬ ਨੂੰ ਕਦੇ ਵੀ ਕਿਸੇ ਨੇ ਆਪਣੇ ਬਾਹੂਬਲ ਨਾਲ ਨਹੀਂ ਦਬਾਇਆ। ਹਾਂ, ਸਾਜ਼ਿਸ਼ਾਂ ਰਾਹੀਂ ਗ਼ੁਲਾਮ ਜ਼ਰੂਰ ਕੀਤਾ। ਅੱਜ ਵੀ ਅਜਿਹਾ ਹੀ ਹੋ ਰਿਹਾ ਹੈ। ਪੰਜਾਬ ਦੀ ਜੁਆਨੀ ਨੂੰ ਤਬਾਹ ਕਰਨ ਲਈ ਬੇਰੁਜ਼ਗਾਰੀ ਅਤੇ ਨਸ਼ਿਆਂ ਦਾ ਦਰਿਆ ਵਹਾ ਦਿੱਤਾ ਗਿਆ ਹੈ। ਹਰੇ ਇਨਕਲਾਬ ਨੇ ਵੀ ਆਪਣਾ ਯੋਗਦਾਨ ਪਾਇਆ। ਮਾਇਕ ਖੁਸ਼ਹਾਲੀ ਨਾਲ "ਦੁਖ ਦਾਰੂ ਸੁਖ ਰੋਗੁ ਭਇਆ" ਤਥਾ "ਸੁਖਹੁ ਉਠੇ ਰੋਗ ਪਾਪ ਕਮਾਇਆ॥" ਦਾ ਸੱਚ ਪ੍ਰਗਟ ਹੋ ਗਿਆ। ਨੌਜਵਾਨ ਐਸ਼ਪ੍ਰਸਤੀ ਵਿਚ ਪੈ ਗਏ; ਕਿਰਤ ਛੱਡ ਗਏ। "ਖਾਣਾ ਪੀਣਾ ਹਸਣਾ ਸਉਣਾ ਵਿਸਰਿ ਗਇਆ ਹੈ ਮਰਣਾ" ਦਾ ਜੀਵਨ ਬਣ ਗਿਆ। ਸਾਡਾ ਹਾਲ ਪੱਛਮੀ ਪ੍ਰਭਾਵ ਹੇਠ ਤੇ ਪੈਸੇ ਦੀ ਚਕਾਚੌਂਧ ਵਿਚ ਉਲਟ ਹੋ ਗਿਆ ਹੈ। ਜੀਵਨ ਵਿਚ ਅਸ਼ਲੀਲਤਾ ਅਤੇ ਨੰਗੇਜ਼ ਆ ਰਿਹਾ ਹੈ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਾਂ ਇਉਂ ਫੁਰਮਾਇਆ ਸੀ:

*ਬਾਬਾ ਹੋਰੁ ਖਾਣਾ ਖੁਸੀ ਖੁਆਰੁ ॥*
*ਜਿਤੁ ਖਾਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥*

ਤਥਾ:

*ਬਾਬਾ ਹੋਰੁ ਪੈਨਣੁ ਖੁਸੀ ਖੁਆਰੁ ॥*
*ਜਿਤੁ ਪੈਧੈ ਤਨੁ ਪੀੜੀਐ ਮਨ ਮਹਿ ਚਲਹਿ ਵਿਕਾਰ ॥* *(ਪੰਨਾ ੧੬)*

ਅਸੀਂ ਗੁਰੂ ਸਾਹਿਬਾਨ ਦੇ ਉਪਦੇਸ਼ ਤੋਂ ਮੁਖ ਮੋੜ ਲਿਆ ਹੈ। ਚਾਰੇ ਪਾਸੇ ਨਜ਼ਰ

ਮਾਰ ਕੇ ਵੇਖੀਏ ਤਾਂ ਕੰਬਣੀ ਛਿੜ ਜਾਂਦੀ ਹੈ। ਕਿਧਰ ਗਿਆ ਪੰਜਾਬ ਦਾ ਮਜ਼ਬੂਤ ਜੁੱਸਾ? ਕਿਧਰ ਗਏ ਪੰਜਾਬ ਦੇ ਸੁਨੱਖੇ ਸੁਡੌਲ ਸਰੀਰ? ਕਿਧਰ ਗਈਆਂ ਪੰਜਾਬ ਦੀਆਂ ਮੁਟਿਆਰਾਂ? ਗੁਰਾਂ ਦੇ ਨਾਂ ਉੱਤੇ ਜਿਊਣ ਵਾਲੇ ਪੰਜਾਬ ਵਿੱਚੋਂ ਅਧਿਆਤਮਕਤਾ ਖੰਭ ਲਾ ਕੇ ਉਡ ਗਈ ਹੈ। ਬਸ, ਪਖੰਡ, ਕਰਮ-ਕਾਂਡ, ਜਾਤ-ਪਾਤ, ਊਚ-ਨੀਚ, ਫਿਰਕਾਪ੍ਰਸਤੀ, ਵਿਖਾਵਾ ਤੇ ਅੰਧਵਿਸ਼ਵਾਸ ਹੀ ਰਹਿ ਗਿਆ ਹੈ। ਪੰਜਾਬ ਦੀ ਆਤਮਾ ਗੁਰੂ ਉਪਦੇਸ਼ ਤੋਂ ਕੋਰੀ ਅਤੇ ਜੁਆਨੀ ਮਹਾਨ ਵਿਰਸੇ ਤੋਂ ਸੱਖਣੀ ਹੋ ਗਈ ਹੈ। ਪੰਜਾਬ ਦੀ ਜੁਆਨੀ ਮੁਕੰਮਲ ਮਯੂਸੀ ਦੇ ਦੌਰ ਵਿੱਚੋਂ ਗੁਜ਼ਰ ਰਹੀ ਹੈ। ਨਤੀਜਾ, ਗੱਭਰੂ ਅਤੇ ਮੁਟਿਆਰਾਂ ਨਸ਼ਿਆਂ ਦਾ ਸ਼ਿਕਾਰ ਹੋ ਰਹੇ ਹਨ। ਖੁਦਕੁਸ਼ੀਆਂ ਆਮ ਹੀ ਹੋ ਰਹੀਆਂ ਹਨ। ਲੱਗਦੈ ਉਹ ਆਪਣੇ ਆਪ ਤੋਂ ਆਤਮ-ਵਿਸ਼ਵਾਸ ਖੋ ਬੈਠੇ ਹਨ। ਇਕ ਸਰਵੇ ਅਨੁਸਾਰ ੧੯੯੫ ਵਿਚ ੩% ਨੌਜਵਾਨ ਸਮੈਕ ਵਰਤਦੇ ਸਨ, ਜਦੋਂਕਿ ੨੦੦੪ ਵਿਚ ੬੫% ਹੋ ਗਏ। ਨਸ਼ੇੜੀਆਂ ਵਿਚ ੪੫% ਗਿਣਤੀ ਬੇਰੁਜ਼ਗਾਰਾਂ ਦੀ ਹੈ। ੩੦% ਅਨਪੜ੍ਹ, ੨੫% ਪੜ੍ਹੇ-ਲਿਖੇ, ੪੦% ਵਿਦਿਆਰਥੀ, ੨੦% ਮਜ਼ਦੂਰ, ੧੫% ਪੁਲਿਸ, ੧੦% ਕਿਸਾਨ, ੫% ਵਪਾਰੀ, ੫% ਅਧਿਆਪਕ ਅਤੇ ੧੫% ਹੋਰ ਨੌਕਰੀ ਪੇਸ਼ਾ ਲੋਕ ਹਨ। ਇਨ੍ਹਾਂ ਵਿੱਚੋਂ ੫੮% ੨੦ ਸਾਲ ਤੋਂ ਘੱਟ ਉਮਰ ਦੇ ਹਨ ਅਤੇ ੨੦ ਸਾਲ ਤੋਂ ੩੦ ਸਾਲ ਉਮਰ ਵਾਲਿਆਂ ਵਿਚ ੮੦% ਲੜਕੇ ਨਸ਼ੇੜੀ ਬਣ ਗਏ ਹਨ ਅਤੇ ੬੦% ਲੜਕੀਆਂ ਨਸ਼ੇੜੀ ਬਣ ਗਈਆਂ ਹਨ। ਕੁੱਲ ਗਿਣਤੀ ਵਿੱਚੋਂ ੮੦% ਮਰਦ ਅਤੇ ੭੦% ਔਰਤਾਂ ਨਸ਼ਾ ਕਰਦੀਆਂ ਹਨ। ਇਸ ਤਰ੍ਹਾਂ ਤਕਰੀਬਨ ਹਰ ਸਾਲ ਕਰੋੜਾਂ ਰੁਪਿਆ ਨਸ਼ਿਆਂ ਉੱਤੇ ਬਰਬਾਦ ਹੋ ਰਿਹਾ ਹੈ। ਸਾਨੂੰ ਸਤਿਗੁਰਾਂ ਦਾ ਮਹਾਨ ਉਪਦੇਸ਼, "ਅੰਮ੍ਰਿਤੁ ਭੋਜਨੁ ਨਾਮੁ ਹਰਿ ਰਜਿ ਰਜਿ ਜਨ ਖਾਹੁ॥ ਸਭਿ ਪਦਾਰਥ ਪਾਈਅਨਿ ਸਿਮਰਣੁ ਸਚੁ ਲਾਹੁ॥" ਵਿਸਰ ਗਿਐ ਅਤੇ ਸਾਡੀ ਹਾਲਤ ਤਾਂ "ਫਿਟੁ ਇਵੇਹਾ ਜੀਵਿਆ ਜਿਤੁ ਖਾਇ ਵਧਾਇਆ ਪੇਟੁ" ਵਾਲੀ ਹੋਈ ਪਈ ਹੈ।

ਗੁਰਮਤਿ ਵਿਆਹ-ਸ਼ਾਦੀ ਨੂੰ "ਅਨੰਦ ਕਾਰਜ" ਕਰਕੇ ਮੰਨਦੀ ਹੈ ਜਿੱਥੇ ਦੋ ਰੂਹਾਂ ਦਾ ਮੇਲ ਅਤੇ ਦੋਹਾਂ ਪਰਵਾਰਾਂ ਅਤੇ ਉਨ੍ਹਾਂ ਦੇ ਸਾਕਾਂ-ਸਨਬੰਧੀਆਂ ਦਾ "ਪੁਤੰੀ ਗੰਢੁ ਪਵੈ ਸੰਸਾਰਿ॥" ਅਨੁਸਾਰ ਆਪਸੀ ਮੇਲ-ਮਿਲਾਪ ਹੁੰਦਾ ਹੈ। ਉੱਥੇ ਇਨ੍ਹਾਂ ਵਿਆਹ-ਸ਼ਾਦੀਆਂ ਵਿਚ ਆਪਣੀ ਹਉਮੈਂ-ਹੰਕਾਰ ਨੂੰ ਪੱਠੇ ਪਾਉਣ ਹਿੱਤ ਜਾਂ ਕਈ ਲੜਕੇ ਵਾਲਿਆਂ ਦੇ ਦਬਾਅ ਹੇਠ ਮਜਬੂਰੀ ਵੱਸ ਭਾਂਤ-ਭਾਂਤ ਦੀ ਸ਼ਰਾਬ ਦੇ ਦਰਿਆ ਵਹਾਏ ਜਾਂਦੇ ਹਨ। ਅਜਿਹੇ ਖੁਸ਼ੀ ਦੇ ਸਮਿਆਂ ਵਿਚ ਨਸ਼ਾ-ਗ੍ਰਸਤ ਲੋਕ ਐਸਾ ਉਪਦਰਬ ਖੜਾ ਕਰ ਦਿੰਦੇ ਹਨ ਕਿ ਕਈ ਵਾਰ ਸਾਰੀਆਂ ਖੁਸ਼ੀਆਂ ਗਮੀ ਵਿਚ ਬਦਲ ਜਾਂਦੀਆਂ ਹਨ। ਅਜਿਹੇ ਵਿਆਹ-ਸ਼ਾਦੀਆਂ ਮੌਕੇ ਸਾਊ, ਭਲੇ ਪੁਰਸ਼ਾਂ ਲਈ ਸ਼ਮੂਲੀਅਤ ਕਰਨੀ ਔਖੀ ਹੋ ਜਾਂਦੀ ਹੈ।

ਇਸੇ ਤਰ੍ਹਾਂ ਅਮੀਰਜ਼ਾਦਿਆਂ (ਲੜਕੇ-ਲੜਕੀਆਂ) ਦੀਆਂ ਜੁੰਡਲੀਆਂ ਵੱਲੋਂ ਨਵੀਂ ਬੀਮਾਰੀ "ਹੁੱਕਾ ਬਾਰ" ਚਾਲੂ ਕਰ ਲਿਆ ਗਿਆ ਹੈ, ਜਿੱਥੇ ਭ੍ਰਿਸ਼ਟ ਤਰੀਕਿਆਂ ਨਾਲ ਇਕੱਤਰ ਕੀਤੇ ਧਨ ਨੂੰ "ਗੁਲਛਰਿਆਂ" ਰਾਹੀਂ ਉਡਾਇਆ ਜਾਂਦਾ ਹੈ। ਆਪਸ ਵਿਚ ਖੇਹ-ਖੁਆਰੀ ਕੀਤੀ ਜਾਂਦੀ ਹੈ ਅਤੇ ਜ਼ਿੰਦਗੀ ਨਾਲ ਖਿਲਵਾੜ ਕੀਤਾ ਜਾਂਦਾ ਹੈ। ਦੁਖਦਾਇਕ ਗੱਲ ਇਹ ਹੈ ਕਿ ਇਹ ਜੁੰਡਲੀਆਂ ਕਈ ਗਰੀਬ, ਭੋਲੇ-ਭਾਲੇ ਲੜਕੇ-ਲੜਕੀਆਂ ਨੂੰ ਵੀ ਆਪਣੇ ਚੁੰਗਲ ਵਿਚ ਫਸਾ ਕੇ ਉਨ੍ਹਾਂ ਦਾ ਖ਼ੂਬ ਸ਼ੋਸ਼ਣ ਕਰਦੀਆਂ ਹਨ ਅਤੇ ਅਨੇਕਾਂ ਹੀ ਗਰੀਬ ਘਰਾਂ ਦੇ ਭੋਲੇ-ਭਾਲੇ ਬੱਚਿਆਂ ਨੂੰ ਆਪਣੀ ਹਵਸ ਦਾ ਸ਼ਿਕਾਰ ਬਣਾ ਕੇ ਘਰਾਂ ਦੇ ਘਰ ਬਰਬਾਦ ਕਰ ਰਹੀਆਂ ਹਨ।

ਭੁੱਕੀ, ਚਰਸ, ਗਾਂਜਾ, ਅਫ਼ੀਮ, ਭੰਗ, ਪੋਸਤ, ਸ਼ਰਾਬ, ਬਹੁਤ ਪਿੱਛੇ ਰਹਿ ਗਏ ਹਨ। ਹੁਣ ਸਮੈਕ, ਕੋਕੀਨ, ਹੈਰੋਇਨ ਤੇ ਕੈਪਸੂਲ ਆਮ ਹੋ ਗਏ ਹਨ। ਕਈ ਕਿਸਮ ਦੀਆਂ ਦਵਾਈਆਂ ਨਸ਼ੇੜੀ ਵਰਤ ਰਹੇ ਹਨ। ਪੰਜਾਬ ਅੰਦਰ ਹਰ ਸਾਲ ਤਕਰੀਬਨ ੩੦ ਕਰੋੜ ਦੀ ਇਕੱਲੀ ਭੁੱਕੀ ਦੀ ਹੀ ਖਪਤ ਹੋ ਰਹੀ ਹੈ। ਦਿਹਾਤੀ ਇਲਾਕਿਆਂ ਤੋਂ ਸ਼ਹਿਰੀ ਸਕੂਲਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਨਸ਼ਿਆਂ ਦਾ ਸੇਵਨ ਕਿਤੇ ਵੱਧ ਹੋ ਰਿਹਾ ਹੈ। ਜ਼ਿੰਦਗੀ ਵਿਚ ਪੱਛਮੀ ਪ੍ਰਭਾਵ ਕਾਰਨ ਆਏ ਖੁੱਲ੍ਹੇਪਣ ਅਤੇ ਅਧਿਆਤਮਕਤਾ ਦੀ ਥਾਂ ਪਦਾਰਥਵਾਦੀਆਂ ਦੇ ਅਸਰ ਹੇਠ ਆਉਣ ਕਾਰਨ ਇਹ ਭਾਣਾ ਵਾਪਰ ਰਿਹਾ ਹੈ। ਅੱਜ ਰੂਹਾਨੀ ਆਨੰਦ ਲਈ ਨਹੀਂ, ਸਗੋਂ ਆਪਣੇ ਆਪ ਨੂੰ ਨਸ਼ਿਆਂ ਨਾਲ ਕਮਲਾ ਕਰ ਕੇ ਥੋੜ ਚਿਰੀ ਖੁਸ਼ੀ ਅਤੇ ਮਸਤੀ ਲਈ ਦੌੜ ਲੱਗੀ ਹੋਈ ਹੈ। ਸਤਿਗੁਰਾਂ ਦਾ ਅਧਿਆਤਮਕ ਉਪਦੇਸ਼ ਤਾਂ ਸੀ:

*ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨ ਪਛਾਣਈ ਖਸਮਹੁ ਧਕੇ ਖਾਇ॥* *(ਪੰਨਾ ੫੫੪)*

ਪੰਜਾਬ ਦੀ ਇਸ ਤ੍ਰਾਸਦੀ ਲਈ ਜਿੱਥੇ ਪੰਜਾਬ ਨੂੰ ਤਬਾਹ ਕਰਨ ਹਿੱਤ ਰਚੀਆਂ ਜਾਂਦੀਆਂ ਸਾਜ਼ਿਸ਼ਾਂ ਸ਼ਾਮਲ ਹਨ, ਉੱਥੇ ਹੋਰ ਵੀ ਕਈ ਕਾਰਨ ਹਨ, ਜਿਵੇਂ ਦੇਸ਼ ਵਿਚ ਸਰਮਾਏਦਾਰ, ਅਜਾਰੇਦਾਰ, ਰਜਵਾੜੇ, ਧਨ ਕੁਬੇਰ, ਡਰੱਗਜ਼ ਦੇ ਤਸਕਰ ਅਤੇ ਵੱਡੇ ਜ਼ਰਾਇਮ ਪੇਸ਼ਾ ਲੋਕਾਂ ਦੀ ਦੇਸ਼ ਦੀ ਰਾਜਨੀਤੀ ਅਤੇ ਆਰਥਿਕਤਾ ਉੱਤੇ ਪੱਕੇ ਕਾਬਜ਼ ਰਹਿਣ ਦੀ ਸਾਜ਼ਿਸ਼। ਇਸ ਰਾਹੀਂ ਗਰੀਬ ਜਨਤਾ ਨੂੰ ਧਰਮ ਦੇ ਨਾਮ ਉੱਤੇ ਵੰਡੀਆਂ ਪਾਉਣਾ, ਬੇਰੁਜ਼ਗਾਰੀ ਦੇ ਦੈਂਤ ਨੂੰ ਮਜ਼ਬੂਤ ਕਰਨਾ, ਅਤੇ ਚੋਣਾਂ ਵਿਚ ਅਤਿ ਭ੍ਰਿਸ਼ਟ ਤਰੀਕੇ ਵਰਤ ਕੇ ਕਾਲੇ ਧਨ ਦੀ ਵਰਤੋਂ ਰਾਹੀਂ ਲੋਕਾਂ ਦਾ ਈਮਾਨ ਖਰੀਦ ਕੇ ਅਤੇ ਖੁੱਲ-ਏ-ਆਮ ਨਸ਼ੇ ਵੰਡ ਕੇ ਰਾਜ ਸ਼ਕਤੀ ਉੱਤੇ ਕਾਬਜ਼ ਹੋਣਾ ਹੀ ਉਦੇਸ਼ ਰਹਿ ਗਿਆ ਜਾਪਦਾ ਹੈ। ਚੋਣ ਪ੍ਰਕਿਰਿਆ ਇਤਨੀ ਮਹਿੰਗੀ ਕਰ ਦਿੱਤੀ ਗਈ ਹੈ ਕਿ ਕੋਈ ਗਰੀਬ ਆਦਮੀ ਚੋਣਾਂ ਲੜਨ ਲਈ ਹੌਂਸਲਾ ਹੀ ਨਹੀਂ ਕਰ ਸਕਦਾ। ਜਿਹੜੇ ਗਰੀਬ

ਲੜਦੇ ਵੀ ਹਨ ਉਹ ਆਪਣੇ ਆਕਾਵਾਂ ਦੇ ਗ਼ੁਲਾਮ ਹੋ ਕੇ ਹੀ ਰਹਿ ਜਾਂਦੇ ਹਨ। ਮਾਫ ਕਰਨਾ, ਚੋਣਾਂ ਨਸ਼ੇੜੀ ਜ਼ਿੰਦਗੀ ਦਾ ਮੁੱਢ ਬੰਨ੍ਹਦੀਆਂ ਵਿਖਾਈ ਦੇ ਰਹੀਆਂ ਹਨ।

ਵੇਖਣ ਵਾਲੀ ਗੱਲ ਤਾਂ ਇਹ ਹੈ ਕਿ ਹੈਰੋਇਨ, ਕੋਕੀਨ, ਸਮੈਕ, ਭੁੱਕੀ ਆਦਿ ਮਾਰੂ ਨਸ਼ੇ ਪੰਜਾਬ ਵਿਚ ਕਿਧਰੇ ਪੈਦਾ ਨਹੀਂ ਹੁੰਦੇ, ਨਾਂ ਹੀ ਪੰਜਾਬ ਵਿਚ ਇਨ੍ਹਾਂ ਦੀ ਕਿਧਰੇ ਕੋਈ ਫੈਕਟਰੀ ਹੀ ਲੱਗੀ ਹੋਈ ਹੈ। ਇਨ੍ਹਾਂ ਨਸ਼ਿਆਂ ਦੀ ਤਸਕਰੀ ਸਰਹੱਦ ਪਾਰੋਂ ਹੁੰਦੀ ਹੈ, ਜਿੱਥੇ ਦੋਵੇਂ ਪਾਸੇ ਫੌਜਾਂ ਤਾਇਨਾਤ ਹਨ ਅਤੇ ਮੁਕੰਮਲ ਚੌਕਸੀ ਰੱਖੀ ਜਾ ਰਹੀ ਹੈ। ਕੀ ਸਰਕਾਰੀ ਸਾਜ਼ਿਸ਼ ਅਧੀਨ ਤੇ ਮਿਲੀਭੁਗਤ ਨਾਲ ਨਹੀਂ ਹੋ ਰਿਹਾ ਹੈ ਇਹ ਸਭ ਕੁਝ? ਕਿਸ ਤਰ੍ਹਾਂ ਹੋ ਰਿਹੈ? ਕੀ ਇਨ੍ਹਾਂ ਤਸਕਰਾਂ ਦੀ ਪੁਸ਼ਤਪਨਾਹੀ ਨਿੱਜੀ ਆਰਥਿਕ ਲਾਭਾਂ ਹਿੱਤ ਰਾਜਨੀਤਕ ਅਤੇ ਪ੍ਰਸ਼ਾਸਨਿਕ ਲੋਕ ਤਾਂ ਨਹੀਂ ਕਰ ਰਹੇ?

ਦੂਸਰਾ ਵੱਡਾ ਕਾਰਨ ਹੈ-- ਨਿੱਤ ਵਧ ਰਹੀ ਬੇਰੁਜ਼ਗਾਰੀ। ਪੜ੍ਹੇ ਅਨਪੜ੍ਹ ਬੇਰੁਜ਼ਗਾਰੀ ਅਤੇ ਮਾਯੂਸੀ ਕਾਰਨ ਨਸ਼ਿਆਂ ਦਾ ਸ਼ਿਕਾਰ ਹੋ ਰਹੇ ਹਨ। ਤੀਸਰਾ ਕਾਰਨ ਪੱਛਮੀ ਸੱਭਿਅਤਾ ਦਾ ਵਧ ਰਿਹਾ ਪ੍ਰਭਾਵ ਹੈ, ਜਿਸ ਨੇ ਸਾਡੇ ਸਦਾਚਾਰ, ਸੱਭਿਆਚਾਰ ਅਤੇ ਸੰਜਮੀ ਜੀਵਨ ਨੂੰ ਕਰਾਰੀ ਸੱਟ ਮਾਰੀ ਹੈ। ਚੌਥਾ ਕਾਰਨ ਅਖ਼ਬਾਰਾਂ, ਟੈਲੀਵੀਜ਼ਨ ਅਤੇ ਆਧੁਨਿਕ ਸੰਚਾਰ ਸਾਧਨਾ ਰਾਹੀਂ ਫੈਲਾਏ ਜਾ ਰਹੇ ਨੰਗੇਜ਼ ਅਤੇ ਅਸ਼ਲੀਲਤਾ ਨੇ ਅੱਲੜ੍ਹ ਨੌਜੁਆਨ ਪੀੜ੍ਹੀ ਅੰਦਰ ਕਾਮ ਚੇਸ਼ਟਾਵਾਂ ਵਿਚ ਚੋਖਾ ਵਾਧਾ ਕਰਨਾ ਹੈ। ਜੀਵਨ ਵਿਚ ਆਏ ਖੁੱਲੇਪਣ ਅਤੇ ਵਧ ਰਹੇ ਵਿਸ਼ੇ ਵਿਕਾਰਾਂ ਕਾਰਨ ਹੀ ਨੌਜਵਾਨ ਪੀੜੀ ਲੜਕੇ ਅਤੇ ਲੜਕੀਆਂ ਦੋਵੇਂ ਨਸ਼ਿਆਂ ਦਾ ਸਹਾਰਾ ਲੈ ਰਹੇ ਹਨ। ਪਿੰਡਾਂ-ਸ਼ਹਿਰਾਂ ਵਿਚ ਕੰਧਾਂ ਉਤੇ ਮੋਟੇ ਮੋਟੇ ਅੱਖਰਾਂ ਵਿਚ ਕਾਮ ਸ਼ਕਤੀ ਵਧਾਉਣ ਸੰਬੰਧੀ ਖੁੱਲ੍ਹੀਆਂ ਅਨੇਕਾਂ ਦੁਕਾਨਾਂ ਵੱਲੋਂ ਇਸ਼ਤਿਹਾਰ ਛਪਾਏ ਜਾ ਰਹੇ ਹਨ। ਇਨ੍ਹਾਂ ਵਿੱਚੋਂ ਵਧੇਰੇ ਨੀਮ ਹਕੀਮ ਕੇਵਲ ਅਤੇ ਕੇਵਲ ਨਸ਼ਿਆਂ ਦੀਆਂ ਗਲਤ ਦਵਾਈਆਂ ਤਾਕਤ ਦੇ ਨਾਂ 'ਤੇ ਦੇ ਕੇ ਨੌਜਵਾਨੀ ਦਾ ਘਾਣ ਕਰ ਰਹੇ ਹਨ। ਪੰਜਵਾਂ ਕਾਰਨ ਜ਼ਮੀਨ ਦੀ ਵੰਡ ਦਰ ਵੰਡ ਅਤੇ ਖੇਤੀ ਦਾ ਆਧੁਨਕੀਕਰਨ ਹੈ। ਜਿਸ ਕਾਰਨ ਵਧੇਰੇ ਕਰਕੇ ਪੇਂਡੂ ਗੱਭਰੂ ਤਕਰੀਬਨ ਬੇਜ਼ਮੀਨ ਅਤੇ ਬੇਰੁਜ਼ਗਾਰ ਹੋ ਗਿਆ ਹੈ ਅਤੇ ਉਹ ਵਿਹਲਾ ਨਸ਼ਿਆਂ ਦਾ ਸ਼ਿਕਾਰ ਹੋ ਰਿਹਾ ਹੈ। ਛੇਵਾਂ ਕਾਰਨ ਭ੍ਰਿਸ਼ਟ ਤਰੀਕਿਆਂ ਨਾਲ ਕਮਾਈ ਵਾਲੇ ਪਰਵਾਰਾਂ ਦੇ ਬੱਚੇ ਐਸ਼-ਪ੍ਰਸਤੀ ਲਈ ਨਸ਼ਿਆਂ ਦਾ ਵਧੇਰੇ ਸੇਵਨ ਕਰ ਰਹੇ ਹਨ। ਸਤਵਾਂ ਕਾਰਨ ਬਹੁਤੇ ਮਾਪਿਆਂ ਦੇ ਜੀਵਨ ਵਿਚ ਪਦਾਰਥਕ ਸੋਚ ਅਤੇ ਬਦਲ ਰਹੀਆਂ ਸਦਾਚਾਰਕ ਕਦਰਾਂ-ਕੀਮਤਾਂ ਵਿਚ ਆਈ ਤਬਦੀਲੀ ਹੈ। ਉਨ੍ਹਾਂ ਦੇ ਨਿੱਜੀ ਜੀਵਨ ਵਿਚ ਆਏ ਨੈਤਿਕ ਨਿਘਾਰ ਕਾਰਨ ਉਹ ਆਪਣੇ ਬੱਚਿਆਂ ਦੇ ਸਾਹਮਣੇ ਇਖਲਾਕੀ ਤੌਰ ਉੱਤੇ ਖ਼ੁਦ ਨੂੰ ਕਮਜ਼ੋਰ ਮਹਿਸੂਸ ਕਰਦੇ ਹਨ, ਜਿਸ ਕਾਰਨ ਮਾਪਿਆਂ ਦਾ ਨੈਤਿਕ ਪ੍ਰਭਾਵ ਬੱਚਿਆਂ ਉੱਤੋਂ ਘੱਟ ਰਿਹਾ ਹੈ। ਅਨੇਕਾਂ ਮਾਪੇ

ਆਪਣੇ ਬੱਚਿਆਂ ਸਾਹਮਣੇ ਨੇਕ-ਮਿਸਾਲੀ ਜੀਵਨ ਦਾ "ਰੋਲ-ਮਾਡਲ" ਨਹੀਂ ਬਣ ਪਾ ਰਹੇ। ਇਸ ਦੇ ਨਾਲ ਹੀ ਪਰਵਾਰ ਨੂੰ ਛੋਟਾ ਰੱਖਣ ਕਾਰਨ ਵੀ ਮਾਪਿਆਂ ਦਾ ਬੱਚਿਆਂ ਉੱਤੋਂ ਕੰਟਰੋਲ ਢਿੱਲਾ ਪੈਂਦਾ ਜਾ ਰਿਹਾ ਹੈ। ਅਠਵਾਂ ਕਾਰਨ ਅਧਿਆਪਕ ਵਰਗ ਦਾ ਆਪਣੇ ਮਹਾਨ ਵਿਰਸੇ, ਅਧਿਆਤਮਕ ਸਿਧਾਂਤ ਤੋਂ ਟੁੱਟ ਕੇ ਪਦਾਰਥਵਾਦੀ ਵਿਚਾਰਧਾਰਾ ਦੇ ਹਾਮੀ ਹੋਣ ਕਾਰਨ ਅਤੇ ਆਪਣਾ ਬਤੌਰ ਰਾਸ਼ਟਰ-ਨਿਰਮਾਤਾ ਅਤੇ ਸਮਾਜਿਕ ਪੱਥ-ਪ੍ਰਦਰਸ਼ਕ ਦੇ ਰੋਲ ਤੋਂ ਕਿਨਾਰਾਕਸ਼ੀ ਕਰਨ ਕਾਰਨ ਆਏ ਨੈਤਿਕ ਕਦਰਾਂ ਕੀਮਤ ਦੇ ਨਿਘਾਰ ਕਾਰਨ ਵਿਦਿਆਰਥੀ ਵਰਗ ਨੂੰ ਸਹੀ ਸੇਧ ਨਹੀਂ ਮਿਲ ਰਹੀ। ਵੇਖਣ ਵਿਚ ਆ ਰਿਹਾ ਹੈ ਕਿ ਧਾਰਮਿਕ ਖੇਤਰ ਵਿਚ ਕਾਰਜਸ਼ੀਲ ਲੋਕ ਆਪਣਾ ਧਾਰਮਿਕਤਾ ਵਾਲਾ ਰੂਹਾਨੀ ਅਤੇ ਨੂਰਾਨੀ ਚਿਹਰਾ ਸਮਾਜ ਸਾਹਮਣੇ ਰੱਖਣੋਂ ਅਸਮਰਥ ਹੁੰਦੇ ਜਾ ਰਹੇ ਹਨ ਉਹ ਤਾਂ "ਜਿਨ੍ ਮਨਿ ਹੋਰੁ ਮੁਖਿ ਹੋਰੁ ਸਿ ਕਾਂਢੇ ਕਚਿਆ॥" ਵਾਲਾ ਜੀਵਨ ਬਤੀਤ ਕਰ ਰਹੇ ਹਨ। ਕਈ ਤਾਂ ਧਨ ਇਕੱਤਰ ਕਰਨ ਦੀ ਦੌੜ ਅਤੇ ਹੋੜ ਵਿਚ ਹੀ ਗਲਤਾਨ ਹੋ ਰਹੇ ਹਨ। ਲਿਹਾਜ਼ਾ ਉਨ੍ਹਾਂ ਦਾ ਜੀਵਨ, "ਅਵਰ ਉਪਦੇਸੈ ਆਪਿ ਨ ਕਰੈ॥ ਆਵਤ ਜਾਵਤ ਜਨਮੈ ਮਰੈ॥" ਵਾਲਾ ਬਣਦਾ ਜਾ ਰਿਹਾ ਹੈ।

ਗੱਲ ਕਾਹਦੀ, ਨੌਜਵਾਨ ਵਿਰਸੇ ਨਾਲੋਂ ਟੁੱਟ ਗਏ ਹਨ। ਉਨ੍ਹਾਂ ਦਾ ਭਵਿੱਖ ਧੁੰਦਲਾ ਹੈ ਅਤੇ ਵਰਤਮਾਨ ਵਿਚ ਉਹ ਜਿਊ ਨਹੀਂ ਰਹੇ। ਬਸ, ਨਿਰਾਸ਼ਤਾ ਹੀ ਪੱਲੇ ਪੈ ਰਹੀ ਹੈ। ਨਿਰਾਸ਼ਤਾ ਕਾਰਨ ਕਈ ਤਰ੍ਹਾਂ ਦੇ ਨਸ਼ਿਆਂ ਦਾ ਸਹਾਰਾ ਲਿਆ ਜਾ ਰਿਹਾ ਹੈ। ਨੌਵਾਂ ਕਾਰਨ ਰਾਤੋ-ਰਾਤ ਅਮੀਰ ਹੋਣ ਦੀ ਵਧ ਰਹੀ ਰੁਚੀ ਕਾਰਨ ਤਸਕਰੀ ਦੇ ਧੰਦੇ ਵਿਚ ਲੱਗੀਆਂ ਦੇਸ਼-ਧਰੋਹੀ ਸ਼ਕਤੀਆਂ ਵੀ ਨਸ਼ਿਆਂ ਦੇ ਫੈਲਾਉਣ ਲਈ ਬਹੁਤ ਸਰਗਰਮ ਹਨ। ਹਰ ਰੋਜ਼ ਸਵੇਰੇ ਪਿੰਡਾਂ ਵਿਚ ਕਾਰਾਂ ਘੁੰਮਦੀਆਂ ਆਮ ਦੇਖੀਆਂ ਜਾ ਸਕਦੀਆਂ ਹਨ, ਜਿਨ੍ਹਾਂ ਰਾਹੀਂ ਨਸ਼ੇ ਵੰਡੇ ਅਤੇ ਵੇਚੇ ਜਾਂਦੇ ਹਨ। ਨਸ਼ਿਆਂ ਦੀ ਤਸਕਰੀ ਅਤੇ ਵੇਚ ਵੰਡ ਕਾਨੂੰਨਨ ਵਿਵਰਜਿਤ ਹੈ। ਪ੍ਰਸ਼ਾਸਨ ਵੀ ਖਾਮੋਸ਼ ਹੈ।

ਕਿਸੇ ਵੀ ਦੇਸ਼ ਦੀ ਤਰੱਕੀ ਰਾਜਨੀਤਕ ਲੀਡਰਸ਼ਿਪ, ਪ੍ਰਸ਼ਾਸਨ ਅਤੇ ਜਨਤਾ ਤਿੰਨਾਂ ਉੱਤੇ ਨਿਰਭਰ ਕਰਦੀ ਹੈ। ਰਾਜਨੀਤਕ ਪਾਰਟੀਆਂ ਲੋਕ-ਭਲਾਈ ਦੇ ਕੰਮਾਂ ਨਾਲੋਂ ਰਾਜ ਸ਼ਕਤੀ ਉੱਤੇ ਕਾਬਜ਼ ਰਹਿਣ ਲਈ ਜਿਆਦਾ ਫਿਕਰਮੰਦ ਹਨ। ਪ੍ਰਸ਼ਾਸਨ ਨੂੰ ਉਨਾਂ ਨੇ ਨਾਲ ਮਿਲਾ ਲਿਆ ਹੈ ਅਤੇ ਜਨਤਾ ਨੂੰ ਆਪਣੇ ਉੱਤੇ ਨਿਰਭਰ ਕਰ ਲਿਆ ਹੈ ਅਤੇ ਉਹ ਤਸਕਰ, ਧਨ-ਕੁਬੇਰ ਅਤੇ ਜ਼ਰਾਇਮ ਪੇਸ਼ਾ ਲੋਕਾਂ ਦਾ ਓਟ-ਆਸਰਾ ਬਣ ਗਏ ਹਨ।

**ਚਲਦਾ...**

# ਸਿੱਖ ਧਰਮ ਸਥਾਨ : ਧਰਮਸਾਲ ਤੋਂ ਗੁਰਦੁਆਰਾ ਸਾਹਿਬ

*-ਪ੍ਰੋ. ਬਲਵੰਤ ਸਿੰਘ**

ਸਿੱਖ ਧਰਮ ਦੇ ਪ੍ਰਚਾਰ, ਵਿਕਾਸ ਤੇ ਸੰਗਠਨ ਵਿਚ ਜਿਨ੍ਹਾਂ ਸੰਸਥਾਵਾਂ ਨੇ ਬੁਨਿਆਦੀ ਭੂਮਿਕਾ ਨਿਭਾਈ ਹੈ, ਉਨ੍ਹਾਂ ਵਿਚ ਗੁਰਦੁਆਰਾ ਸਾਹਿਬ ਸੰਸਥਾ ਦਾ ਬੜਾ ਮਹੱਤਵਪੂਰਨ ਸਥਾਨ ਹੈ। ਦਰਅਸਲ ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾਂ ਨੂੰ ਅਮਲੀ ਰੂਪ ਵਿਚ ਪ੍ਰਗਟਾਉਣ ਅਤੇ ਸਿੱਖ ਸੱਭਿਆਚਾਰ ਨੂੰ ਸਿਰਜਣ ਤੇ ਇਸ ਨੂੰ ਵਿਸ਼ਵ ਪੱਧਰ ਉੱਤੇ ਫੈਲਾਉਣ ਵਿਚ ਇਸ ਸੰਸਥਾ ਨੇ ਜੋ ਭੂਮਿਕਾ ਨਿਭਾਈ ਹੈ, ਉਹ ਇਕ ਬੜੇ ਵਿਸਤਰਿਤ ਅਧਿਐਨ ਦਾ ਵਿਸ਼ਾ ਹੈ। ਇਸ ਵਕਤ ਅਸੀਂ ਇਸ ਸੰਸਥਾ ਦੀ ਉਤਪਤੀ ਤੇ ਕਾਰਜ-ਸ਼ੈਲੀ ਨੂੰ ਸੰਖੇਪ ਵਿਚ ਪ੍ਰਸਤੁਤ ਕਰਨ ਦਾ ਹੀ ਯਤਨ ਕਰਾਂਗੇ।

'ਗੁਰਦੁਆਰਾ' ਦੇ ਸ਼ਬਦੀ ਅਰਥ ਹਨ 'ਗੁਰੂ ਦਾ ਘਰ'। ਦੂਜੇ ਅਰਥਾਂ ਵਿਚ ਸਿੱਖ ਧਰਮ-ਸਥਾਨ ਨੂੰ ਗੁਰਦੁਆਰਾ ਸਾਹਿਬ ਦੇ ਨਾਮ ਨਾਲ ਜਾਣਿਆ ਜਾਂਦਾ ਹੈ। ਪਹਿਲੇ-ਪਹਿਲ ਸਿੱਖਾਂ ਦੇ ਧਰਮ-ਸਥਾਨ ਨੂੰ ਧਰਮਸਾਲ ਦੇ ਨਾਮ ਨਾਲ ਯਾਦ ਕੀਤਾ ਜਾਂਦਾ ਸੀ। ਇਸ ਸੰਸਥਾ ਦੀ ਉਤਪਤੀ ਬਾਰੇ ਸਿੱਖ ਇਤਿਹਾਸ ਵਿਚ ਬਕਾਇਦਾ ਸਮਕਾਲੀ ਹਵਾਲੇ ਪ੍ਰਾਪਤ ਹਨ। ਇਸ ਦੀ ਸਥਾਪਨਾ ਦਾ ਇਤਿਹਾਸ ਸਿੱਖ ਧਰਮ ਦੇ ਬਾਨੀ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਾਲ ਜੁੜਿਆ ਹੋਇਆ ਹੈ। ਜਨਮਸਾਖੀ ਸਾਹਿਤ ਵਿਚ ਐਸੇ ਅਨੇਕਾਂ ਹਵਾਲੇ ਪ੍ਰਾਪਤ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀਆਂ ਸਿੱਖਿਆਵਾਂ ਤੋਂ ਜੋ ਲੋਕ ਪ੍ਰਭਾਵਿਤ ਹੋਏ, ਉਨ੍ਹਾਂ ਨੂੰ ਗੁਰੂ ਸਾਹਿਬ ਨੇ ਸੰਗਤਾਂ ਵਿਚ ਸੰਗਠਿਤ ਕਰ ਕੇ ਆਪਣਾ ਧਰਮ-ਸਥਾਨ ਭਾਵ ਧਰਮਸਾਲ ਸਥਾਪਿਤ ਕਰਨ ਦੀ ਪ੍ਰੇਰਨਾ ਦਿੱਤੀ। ਦੇਸ-ਪਰਦੇਸ ਦੀਆਂ ਯਾਤਰਾਵਾਂ ਕਰਨ ਉਪਰੰਤ ਜਦ ਗੁਰੂ ਸਾਹਿਬ ਨੇ ਦਰਿਆ ਰਾਵੀ ਦੇ ਕਿਨਾਰੇ ਕਰਤਾਰਪੁਰ ਵਿਚ ਧਾਰਮਿਕ ਕੇਂਦਰ ਕਾਇਮ ਕੀਤਾ ਉਹ ਧਰਮਸਾਲ ਦੇ ਨਾਮ ਨਾਲ ਜਾਣਿਆ ਜਾਂਦਾ ਸੀ। ਗੁਰੂ ਸਾਹਿਬ ਨੇ ਇਹ ਸੰਸਥਾ ਸਰਕਾਰ ਜਾਂ ਰਾਜ ਤੋਂ ਸਹਾਇਤਾ ਪ੍ਰਾਪਤ ਕਰ ਕੇ ਸਥਾਪਿਤ ਨਹੀਂ ਸੀ ਕੀਤੀ, ਬਲਕਿ ਦੈਵੀ ਆਦੇਸ਼ ਦੇ ਅਨੁਸਾਰ ਆਪਣੇ ਪੈਰੋਕਾਰਾਂ ਦੇ ਸਹਿਯੋਗ ਨਾਲ ਸਥਾਪਿਤ ਕੀਤੀ ਸੀ। ਇਸ ਸੰਸਥਾ ਦੀ ਉਤਪਤੀ ਸੰਬੰਧੀ ਬੀ-੪੦ ਜਨਮਸਾਖੀ ਵਿਚ ਉੱਲੇਖ ਹੈ ਕਿ ਜਦ ਗੁਰੂ ਬਾਬੇ ਨੂੰ ਨਿਰੰਕਾਰ ਨੇ ਆਪਣੀ ਦਰਗਾਹ ਵਿਚ ਬੁਲਾਇਆ ਤਾਂ ਬਖਸ਼ਿਸ਼ ਕੀਤੀ ਕਿ :

*ਨਿਰੰਕਾਰ ਕਹਿਆ ਨਾਨਕੁ ਤੁਧੁ ਨੂੰ ਮੇਰਾ ਕਰਮੁ ਹੈ ਮਿਹਰ ਦੀ ਖੁਸੀ ਹੈ ਤੁਧ*

**ਡਾਇਰੈਕਟਰ, ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਕੇਂਦਰ, ਏ-੧, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ। ਮੋ: ੯੮੫੫੦-੫੭੬੨੪*

*ਕਰਮੁ ਕੀਤੇ ਹੈਨ। ਜਾਹ ਮੇਰਾ ਕਰਮੁ ਸਾ ਤੁਧੁ ਉਪਰ ਤਾ ਮੈ ਕਰਮੁ ਕੀਤਾ ਹੈ। ਨਾਨਕਾ ਗਲਾਂ ਹਰ ਕੋਈ ਕਰਦਾ ਕਰਮ ਸੋਈ ਕਰਦਾ ਹੈ।... ... ... ਮੇਰਾ ਨਾਉ ਗੁਰੂ ਹੈ ਤੇਰਾ ਨਾਉ ਜਗਤ ਗੁਰੂ ਹੋਇਆ। ਜਾਹ ਨਾਨਕ ਮੈ ਤੇਰਾ ਏਕੁ ਪੰਥੁ ਕੀਆ ਕਲਿ ਕੈ ਬਿਖੈ ਤੇਰਾ ਨਾਉ ਗੁਰੂ ਕੀਆ। ਮੇਰਾ ਨਾਉ ਸਚਾ ਪਾਤਿਸਾਹ ਤੇਰਾ ਨਾਉ ਗੁਰੂ। ... ਨਾਨਕ ਜਾਹਿ ਤੇਰਾ ਪੰਥ ਚਲੈਗਾ ਉਨ ਕਾ ਕਹਿਣਾ ਪੈਰੀ ਪਵਣਾ ਸਤਿਗੁਰੂ ਹੋਇਆ। ਬੈਸਨੋ ਪੰਥ ਕੀ ਬੋਲੀ ਰਾਮ ਕਿਸਨ। ਸੰਨਿਆਸਿ ਪੰਥ ਕੀ ਬੋਲੀ ਇਨ ਮੋ ਨਰਾਇਣ। ਜੋਗੀਸਰ ਕੀ ਬੋਲੀ ਆਦੇਸ ਆਦਿ ਪੁਰਖੁ ਕਉ। ਮੁਹੰਮਦੀ ਕੀ ਬੋਲੀ ਸਲਾਮਾਲੇਕਮ। ਤੂੰ ਨਾਨਕ ਹੈ ਤੇਰਾ ਪੰਥੁ ਚਲੈਗਾ। ਨਾਨਕ ਪੰਥੀ ਹੋਹਿਗੈ। ਉਨ ਕੀ ਬੋਲੀ ਪੈਰੀ ਪਉਣਾ ਸਤਿ ਸਤਿਗੁਰੂ ਹੋਇਆ। ਤੇਰੇ ਪੰਥ ਕਉ ਹਉ ਬਖਸੋਗਾ ਮੇਰੀ ਭਗਤਿ ਦਿੜਾਵਣੀ, ਧਰਮੁ ਦਿੜਾਵਣਾ, ਬੈਸਨੋ ਕੀ ਰਾਮਸਾਲਾ। ਜੋਗੀ ਕਾ ਆਸਣੁ। ਮਹਮਦੀਉਕੀ ਮਸੀਤ। ਤੇਰੀ ਧਰਮਸਾਲ ਹੋਇਗੀ। ਤ੍ਰੈ ਵਸਤੂ ਦ੍ਰਿੜਾਵਣੀਆ ਅਪਨੇ ਪੰਥ ਕਉ ਨਾਮ ਦਾਨੁ ਇਸਨਾਨੁ। ਗ੍ਰਿਹਸਤ ਵਿਚ ਅਲੇਪ ਰਹਣਾ। ਨਾਨਕਾ ਗਲਿ ਮੇਰੇ ਮਾਰਗੁ ਕੀ ਏਹੋ ਹੈ ਦੁਖਾਵਣਾ ਕੋਈ ਨਾਹੀ ਧਰਮ ਮਹਿ ਰਹਣਾ ਬੁਰਾ ਕਿਸੈ ਕਾ ਚਿਤਵਣਾ ਨਾਹੀ।*

ਉਕਤ ਟੂਕ ਵਿਚ ਗੁਰੂ ਪਾਤਸ਼ਾਹ ਨੂੰ ਧੁਰ ਅਕਾਲ ਪੁਰਖ ਤੋਂ ਪ੍ਰਾਪਤ ਹੋਈ ਬਖਸ਼ਿਸ਼, ਉਨ੍ਹਾਂ ਦਾ ਧਾਰਮਿਕ ਰਹਿਬਰ ਦੇ ਵਜੋਂ ਰੁਤਬਾ, ਦੈਵੀ ਮਿਸ਼ਨ ਦੇ ਨਿਯਮ ਤੇ ਸਪੁਰਦਗੀ ਤੋਂ ਇਲਾਵਾ ਧਰਮਸਾਲ ਦੀ ਸੰਸਥਾ ਦੀ ਸਥਾਪਨਾ ਦਾ ਜ਼ਿਕਰ ਵੀ ਹੈ। ਇਸ ਤੋਂ ਸਾਫ਼ ਜ਼ਾਹਿਰ ਹੈ ਕਿ ਧਰਮਸਾਲ ਕੋਈ ਸਾਧਾਰਨ ਕਿਸਮ ਦੀ ਸੰਸਥਾ ਨਹੀਂ ਬਲਕਿ ਦੈਵੀ ਮਿਸ਼ਨ ਦੀ ਪੂਰਤੀ ਹਿੱਤ ਦੈਵੀ ਹੁਕਮ ਅਨੁਸਾਰ ਸਥਾਪਤ ਕੀਤੀ ਦੈਵੀ ਸੰਸਥਾ ਹੈ। ਇਹ ਇਕ ਐਸੀ ਸੰਸਥਾ ਸੀ ਜਿੱਥੇ ਗੁਰੂ ਸਾਹਿਬ ਦੇ ਪੈਰੋਕਾਰ ਸੰਗਤੀ ਰੂਪ ਵਿਚ ਇਕੱਠੇ ਹੁੰਦੇ ਸਨ, ਇੱਕਠੇ ਹੀ ਰੱਬੀ ਇਬਾਦਤ ਕਰਦੇ ਸਨ ਅਤੇ ਸਾਂਝੇ ਤੌਰ ਤੇ ਇੱਕੋ ਹੀ ਲੰਗਰ ਵਿੱਚੋਂ ਭੋਜਨ ਛਕਦੇ ਸਨ। ਇਕ ਕਿਸਮ ਨਾਲ ਸਿੱਖ ਧਰਮ ਦੇ ਬੁਨਿਆਦੀ ਸਿਧਾਂਤਾਂ ਨੂੰ ਸਿਖਾਉਣ ਤੇ ਅਮਲ ਵਿਚ ਲਿਆਉਣ ਲਈ ਇਸ ਸੰਸਥਾ ਦੀ ਸਥਾਪਨਾ ਕੀਤੀ ਗਈ ਸੀ। ੧੬ਵੀਂ ਸਦੀ ਦੇ ਅਖ਼ੀਰ ਵਿਚ ਸਾਨੂੰ ਐਸੇ ਹਵਾਲੇ ਪ੍ਰਾਪਤ ਹੁੰਦੇ ਹਨ ਜਿਨ੍ਹਾਂ ਤੋਂ ਸਿੱਧ ਹੁੰਦਾ ਹੈ ਕਿ ਲੰਗਰ ਦੀ ਸੰਸਥਾ ਵੀ ਧਰਮਸਾਲ ਦਾ ਇਕ ਅਨਿੱਖੜ੍ਹ ਅੰਗ ਬਣ ਗਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀਆਂ ਉਦਾਸੀਆਂ ਦੇ ਦੌਰਾਨ ਆਪਣੇ ਅਨੁਆਯੀਆਂ ਨੂੰ ਧਰਮਸਾਲ ਸਥਾਪਿਤ ਕਰਨ ਲਈ ਪ੍ਰੇਰਿਤ ਕੀਤਾ ਤੇ ਇਉਂ ਵੱਖੋ-ਵੱਖਰੇ ਪ੍ਰਦੇਸ਼ਾਂ ਵਿਚ ਧਰਮਸਾਲਾਵਾਂ ਹੋਂਦ ਵਿਚ ਆ ਗਈਆਂ ਸਨ, ਜਿੱਥੇ ਸਿੱਖ ਇਬਾਦਤ ਲਈ ਸੰਗਤੀ ਰੂਪ ਵਿਚ ਇਕੱਠੇ ਹੁੰਦੇ ਸਨ। ਭਾਈ ਗੁਰਦਾਸ ਜੀ ਇਸ ਸੰਬੰਧੀ ਜ਼ਿਕਰ ਕਰਦੇ ਹਨ ਕਿ ਗੁਰੂ ਬਾਬੇ ਦੇ ਆਗਮਨ ਨਾਲ ਇਕ ਕਿਸਮ ਨਾਲ ਧਾਰਮਿਕ ਤੌਰ 'ਤੇ ਐਸੀ ਕ੍ਰਾਂਤੀ ਆਈ ਕਿ ਲੋਕ ਫੋਕਟ

ਰਸਮਾਂ-ਰੀਤਾਂ ਤੇ ਅੰਧ-ਵਿਸ਼ਵਾਸਾਂ ਦਾ ਤਿਆਗ ਕਰ ਕੇ ਗੁਰਬਾਣੀ ਕੀਰਤਨ ਰਾਹੀਂ ਰੱਬੀ ਉਸਤਤ ਕਰਨ ਲੱਗ ਪਏ ਸਨ। ਉਹ ਲਿਖਦੇ ਹਨ:

*ਜਿਥੇ ਬਾਬਾ ਪੈਰੁ ਧਰਿ ਪੂਜਾ ਆਸਣੁ ਥਾਪਣਿ ਸੋਆ।*

... ... ... ... ... ... ... ...

*ਘਰਿ ਘਰਿ ਅੰਦਰਿ ਧਰਮਸਾਲ ਹੋਵੈ ਕੀਰਤਨੁ ਸਦਾ ਵਿਸੋਆ।* (ਵਾਰ ੧:੨੭)

ਇਉਂ ਜਿੱਥੇ ਵੀ ਗੁਰੂ ਸਾਹਿਬ ਨੇ ਸਿੱਖਾਂ ਨੂੰ ਸੰਗਤਾਂ ਵਿਚ ਗਠਿਤ ਕੀਤਾ, ਉੱਥੇ ਸਿੱਖਾਂ ਦਾ ਧਰਮ-ਸਥਾਨ ਭਾਵ ਧਰਮਸਾਲਾਵਾਂ ਵੀ ਕਾਇਮ ਹੋ ਗਈਆਂ। ਜਿਨ੍ਹਾਂ ਥਾਵਾਂ ਨੂੰ ਗੁਰੂ ਸਾਹਿਬ ਦੀ ਚਰਨ-ਛੋਹ ਪ੍ਰਾਪਤ ਸੀ, ਉਹ ਬਾਅਦ ਵਿਚ ਸਿੱਖਾਂ ਨੇ ਪ੍ਰਗਟ ਕਰ ਕੇ ਧਰਮ-ਸਥਾਨਾਂ ਦੇ ਰੂਪ ਵਿਚ ਵਿਕਸਿਤ ਕੀਤੇ। ਅਜਿਹੇ ਸਥਾਨਾਂ ਨੂੰ ਅਸੀਂ ਆਮ ਤੌਰ 'ਤੇ ਇਤਿਹਾਸਿਕ ਗੁਰ-ਸਥਾਨ ਦੇ ਵਜੋਂ ਜਾਣਦੇ ਹਾਂ। ਗੁਰੂ ਸਾਹਿਬ ਤੋਂ ਇਲਾਵਾ ਉਨ੍ਹਾਂ ਦੇ ਸਿੱਖਾਂ ਨੇ ਵੀ ਧਰਮਸਾਲਾਵਾਂ ਸਥਾਪਿਤ ਕਰਨ ਦਾ ਉੱਦਮ ਕੀਤਾ। ਇਨ੍ਹਾਂ ਵਿਚ ਭਾਈ ਮਨਸੁਖ ਜੀ, ਭਾਈ ਲਾਲੋ ਜੀ, ਭਾਈ ਸੱਜਣ ਜੀ ਆਦਿ ਦੀਆਂ ਉਦਾਹਰਨਾਂ ਸਾਡੇ ਸਾਹਮਣੇ ਹਨ। ਜਦ ਤੀਸਰੀ ਪਾਤਸ਼ਾਹੀ ਸ੍ਰੀ ਗੁਰੂ ਅਮਰਦਾਸ ਜੀ ਨੇ ਮੰਜੀ-ਪ੍ਰਥਾ ਕਾਇਮ ਕੀਤੀ, ਤਾਂ ਮੰਜੀਦਾਰਾਂ ਨੇ ਆਪੋ-ਆਪਣੇ ਇਲਾਕਿਆਂ ਤੇ ਸਥਾਨਾਂ ਉੱਤੇ ਇਨ੍ਹਾਂ ਧਰਮਸਾਲਾਵਾਂ ਦਾ ਨਿਰਮਾਣ ਕੀਤਾ। ਸ੍ਰੀ ਗੁਰੂ ਰਾਮਦਾਸ ਜੀ ਨੇ ਮੰਜੀ-ਪ੍ਰਥਾ ਦੀ ਜਗ੍ਹਾ ਮਸੰਦ ਸਿਸਟਮ ਕਾਇਮ ਕੀਤਾ ਤਾਂ ਗੁਰੂ ਸਾਹਿਬ ਦੇ ਨੁਮਾਇੰਦੇ ਵਜੋਂ ਇਨ੍ਹਾਂ ਮਸੰਦ ਸਿੱਖਾਂ ਨੇ ਧਰਮਸਾਲਾਵਾਂ ਦੀ ਸਥਾਪਤੀ ਦੇ ਕਾਰਜ ਨੂੰ ਹੋਰ ਅੱਗੇ ਵਧਾਇਆ। ਮੁੱਢਲੇ ਸਿੱਖ ਇਤਿਹਾਸ ਤੋਂ ਸਾਫ਼ ਜ਼ਾਹਿਰ ਹੈ ਕਿ ਸਿੱਖ ਗੁਰੂ ਸਾਹਿਬਾਨ ਨੇ ਖਡੂਰ ਸਾਹਿਬ, ਗੋਇੰਦਵਾਲ ਸਾਹਿਬ ਤੇ ਰਾਮਦਾਸਪੁਰ ਵਿਚ ਸਿੱਖ ਧਾਰਮਿਕ ਕੇਂਦਰ ਕਾਇਮ ਕੀਤੇ, ਜਿਨ੍ਹਾਂ ਦੀ ਕਾਰਜ ਸ਼ੈਲੀ ਦੂਰ-ਦਰਾਜ ਵਿਚ ਕਾਇਮ ਹੋਈਆਂ ਧਰਮਸਾਲਾਵਾਂ ਲਈ ਇਕ ਨਮੂਨੇ ਦੇ ਵੱਤ ਸੀ। ਕੇਂਦਰੀ ਸਥਾਨ ਉੱਤੇ ਇਨ੍ਹਾਂ ਧਰਮ-ਸਥਾਨਾਂ ਦੀ ਦੇਖ-ਰੇਖ ਤੇ ਪ੍ਰਬੰਧ ਗੁਰੂ-ਸਾਹਿਬਾਨ ਦੀ ਨਿਗਰਾਨੀ ਹੇਠ ਚੱਲਦਾ ਸੀ, ਜਦੋਂ ਕਿ ਵੱਖੋ-ਵੱਖਰੇ ਇਲਾਕਿਆਂ ਵਿਚ ਸਥਾਪਿਤ ਹੋਈਆਂ ਧਰਮਸਾਲਾਵਾਂ ਦਾ ਪ੍ਰਬੰਧ ਉੱਥੋਂ ਦੇ ਨਾਮੀ ਸਿੱਖ ਜਾਂ ਮਸੰਦ ਕਰਿਆ ਕਰਦੇ ਸਨ। ਭਾਈ ਗੁਰਦਾਸ ਜੀ ਲਿਖਦੇ ਹਨ ਕਿ ਅਜਿਹੀਆਂ ਸਿੱਖ ਸੰਗਤਾਂ ਤੇ ਧਰਮਸਾਲਾਵਾਂ ਦੇ ਮੁਖੀ ਉੱਥੋਂ ਦੇ ਸਿੱਖ ਹੋਇਆ ਕਰਦੇ ਸਨ :

*ਗੰਗਾ ਸਹਗਲੁ ਸੂਰਮਾ ਹਰਵੰਸ ਤਪੇ ਟਹਲ ਧਰਮਸਾਲਾ।* (ਵਾਰ ੧੧:੨੭)

ਪ੍ਰਾਪਤ ਸ੍ਰੋਤਾਂ ਤੇ ਆਧਾਰ ਉੱਤੇ ਅਸੀਂ ਇਸ ਨਤੀਜੇ 'ਤੇ ਪਹੁੰਚਦੇ ਹਾਂ ਕਿ ਨਾ ਸਿਰਫ਼ ਪੰਜਾਬ, ਬਲਕਿ ਭਾਰਤੀ ਉਪ-ਮਹਾਂਦੀਪ ਦੇ ਵੱਡੇ-ਵੱਡੇ ਸ਼ਹਿਰਾਂ ਵਿਚ ਸਿੱਖਾਂ ਨੇ ਆਪਣੀਆਂ ਧਰਮਸਾਲਾਵਾਂ ਕਾਇਮ ਕਰ ਲਈਆਂ ਸਨ ਤੇ ਇਨ੍ਹਾਂ ਸਥਾਨਾਂ ਦੀਆਂ ਸਿੱਖ ਸੰਗਤਾਂ ਮਸੰਦਾਂ ਰਾਹੀਂ ਗੁਰੂ ਸਾਹਿਬ ਦੇ ਨਾਲ ਨਿਰੰਤਰ ਸੰਪਰਕ ਵਿਚ ਸਨ।

ਨਿਰਸੰਦੇਹ ਧਰਮਸਾਲ ਇਕ ਧਰਮ-ਸਥਾਨ ਦੇ ਵਜੋਂ ਹੋਂਦ ਵਿਚ ਆਈ, ਪਰ ਇਸ ਦਾ ਕਾਰਜ-ਖੇਤਰ ਤੇ ਗਤੀਵਿਧੀਆਂ ਦਾ ਘੇਰਾ ਪੂਜਾ-ਅਰਚਾ ਤਕ ਸੀਮਿਤ ਨਹੀਂ ਸੀ। ਜਗਿਆਸੂਆਂ ਲਈ ਇਹ ਧਾਰਮਿਕ ਗਿਆਨ ਦਾ ਕੇਂਦਰ ਸੀ, ਜਿੱਥੋਂ ਉਨ੍ਹਾਂ ਦੀ ਰੂਹਾਨੀ ਤ੍ਰਿਪਤੀ ਹੁੰਦੀ ਸੀ। ਸਿੱਖਾਂ ਨੂੰ ਵਿੱਦਿਆ ਪ੍ਰਦਾਨ ਕਰਨ ਲਈ ਇਹ ਇਕ ਸਕੂਲ ਸੀ, ਜਿੱਥੇ ਵਿਦਿਆਰਥੀਆਂ ਨੂੰ ਗੁਰਮੁਖੀ ਰਾਹੀਂ ਗੁਰਮਤਿ ਸਾਹਿਤ ਦੀ ਪੜ੍ਹਾਈ ਕਰਾਈ ਜਾਂਦੀ ਸੀ। ਏਸੇ ਹੀ ਤਰ੍ਹਾਂ ਕੀਰਤਨ ਰਾਹੀਂ ਰੱਬੀ ਉਸਤਤੀ ਲਈ ਗੁਰਬਾਣੀ ਸੰਗੀਤ ਦੀ ਟ੍ਰੇਨਿੰਗ ਵੀ ਇਨ੍ਹਾਂ ਸਥਾਨਾਂ ਉੱਤੇ ਦਿੱਤੀ ਜਾਂਦੀ ਸੀ। ਮਾਨਸਿਕ ਤੌਰ 'ਤੇ ਟੁੱਟੇ ਤੇ ਸਰੀਰਕ ਤੌਰ 'ਤੇ ਥੱਕੇ ਹਾਰਿਆਂ ਲਈ ਇਹ ਐਸੀ ਆਰਾਮਗਾਹ ਸੀ ਜਿੱਥੇ ਉਹ ਚੜ੍ਹਦੀ ਕਲਾ ਵਿਚ ਆਉਣ ਲਈ ਸਬਕ ਲੈਂਦੇ ਸਨ। ਇੱਥੋਂ ਤਕ ਕਿ ਇਹ ਇਕ ਐਸਾ ਸ਼ਫ਼ਾਖਾਨਾ ਸੀ ਜਿੱਥੇ ਰੋਗੀਆਂ ਦੇ ਇਲਾਜ਼ ਦੀ ਸੁਵਿਧਾ ਵੀ ਪ੍ਰਾਪਤ ਸੀ। ਸੰਕਟ ਸਮੇਂ ਇਹ ਇਕ ਐਸਾ ਕਿਲ੍ਹਾ ਸੀ ਜਿੱਥੇ ਜ਼ੁਲਮ ਤੇ ਅੱਤਿਆਚਾਰ ਤੋਂ ਬਚਣ ਲਈ ਪਨਾਹ ਲਈ ਜਾ ਸਕਦੀ ਸੀ। ਮੁੱਕਦੀ ਗੱਲ ਸਿੱਖ ਪੰਥ ਵਿਚ ਸੇਵਾ ਦੇ ਸੰਕਲਪ ਨੂੰ ਫਲੀਭੂਤ ਕਿਵੇਂ ਕੀਤਾ ਗਿਆ, ਉਹ ਧਰਮਸਾਲ ਵਿਚਲੇ ਜੀਵਨ ਤੇ ਇਸ ਨਾਲ ਜੁੜੀਆਂ ਸੇਵਾਵਾਂ ਤੋਂ ਭਲੀਭਾਂਤ ਪ੍ਰਗਟ ਹੁੰਦਾ ਹੈ ਕਿ ਕਿਵੇਂ ਸਿੱਖ ਖ਼ੁਦ-ਬ-ਖ਼ੁਦ ਇਨ੍ਹਾਂ ਸੇਵਾਵਾਂ ਨੂੰ ਨਿਭਾ ਕੇ ਆਪਣੀ ਆਤਮਿਕ ਤ੍ਰਿਪਤੀ ਕਰਦੇ ਸਨ। ਦਰਅਸਲ ਧਰਮਸਾਲਾਵਾਂ ਦੇ ਕਾਇਮ ਹੋਣ ਨਾਲ ਰੂਹਾਨੀ ਤੌਰ 'ਤੇ ਇਕ ਐਸਾ ਮਹੌਲ ਸਿਰਜਿਆ ਗਿਆ ਜਿਸ ਦੇ ਨਮੂਨੇ ਉੱਤੇ ਪੂਰੇ ਸਮਾਜ ਵਿਚ ਰੂਹਾਨੀ ਕ੍ਰਾਂਤੀ ਦਾ ਮੁੱਢ ਬੱਝ ਗਿਆ। ਸ੍ਰੀ ਗੁਰੂ ਅਰਜਨ ਦੇਵ ਜੀ ਦਾ ਉਕਤ ਕਿਸਮ ਦੇ ਮਹੌਲ ਨੂੰ ਚਿਤਰਦਾ ਹੋਇਆ ਇਹ ਫ਼ੁਰਮਾਨ ਬਹੁਤ ਹੀ ਭਾਵਪੂਰਤ ਹੈ :

*ਮੈ ਬਧੀ ਸਚੁ ਧਰਮ ਸਾਲ ਹੈ ॥ ਗੁਰਸਿਖਾ ਲਹਦਾ ਭਾਲਿ ਕੈ ॥*
*ਪੈਰ ਧੋਵਾ ਪਖਾ ਫੇਰਦਾ ਤਿਸੁ ਨਿਵਿ ਨਿਵਿ ਲਗਾ ਪਾਇ ਜੀਉ ॥੧੦॥*
*ਸੁਣਿ ਗਲਾ ਗੁਰ ਪਹਿ ਆਇਆ ॥ ਨਾਮੁ ਦਾਨੁ ਇਸਨਾਨੁ ਦਿੜਾਇਆ ॥*
*ਸਭੁ ਮੁਕਤੁ ਹੋਆ ਸੈਸਾਰੜਾ ਨਾਨਕ ਸਚੀ ਬੇੜੀ ਚਾੜਿ ਜੀਉ ॥੧੧॥*
*ਸਭ ਸ੍ਰਿਸਟਿ ਸੇਵੇ ਦਿਨੁ ਰਾਤਿ ਜੀਉ ॥ ਦੇ ਕੰਨੁ ਸੁਣਹੁ ਅਰਦਾਸਿ ਜੀਉ ॥*
*ਠੋਕਿ ਵਜਾਇ ਸਭ ਡਿਠੀਆ ਤੁਸਿ ਆਪੇ ਲਇਅਨੁ ਛਡਾਇ ਜੀਉ ॥੧੨॥*
*ਹੁਣਿ ਹੁਕਮੁ ਹੋਆ ਮਿਹਰਵਾਣ ਦਾ ॥ ਪੈ ਕੋਇ ਨ ਕਿਸੈ ਰਞਾਣਦਾ ॥*
*ਸਭ ਸੁਖਾਲੀ ਵੁਠੀਆ ਇਹੁ ਹੋਆ ਹਲੇਮੀ ਰਾਜੁ ਜੀਉ ॥* *(ਪੰਨਾ ੭੩)*

ਭਾਈ ਗੁਰਦਾਸ ਜੀ ਨੇ ਧਰਮਸਾਲ ਵਿਚਲੇ ਰੋਜ਼ਾਨਾ ਦੇ ਧਾਰਮਿਕ ਤੇ ਸਮਾਜਿਕ ਜੀਵਨ ਸੰਬੰਧੀ ਜੋ ਹਵਾਲੇ ਦਿੱਤੇ ਹਨ ਉਹ ਅੱਜ ਦੇ ਸੰਦਰਭ ਵਿਚ ਵੀ ਬੜੇ ਉਪਯੋਗੀ ਹਨ ਕਿ ਇਨ੍ਹਾਂ ਗੁਰ-ਸਥਾਨਾਂ ਨੂੰ ਰੂਹਾਨੀਅਤ ਦੇ ਕੇਂਦਰ ਵਜੋਂ ਕਿਵੇਂ ਵਿਕਸਿਤ ਕਰਨਾ ਹੈ। ਧਰਮਸਾਲ ਦੇ ਵਾਤਾਵਰਣ ਨੂੰ ਭਾਈ ਸਾਹਿਬ ਨੇ ਮਾਨ-ਸਰੋਵਰ ਵਰਗਾ ਚਿਤਰਿਆ

ਹੈ :

*ਧਰਮਸਾਲ ਹੈ ਮਾਨਸਰੁ ਹੰਸ ਗੁਰਸਿਖ ਵਾਹੁ।*
*ਰਤਨ ਪਦਾਰਥ ਗੁਰ ਸਬਦੁ ਕਰਿ ਕੀਰਤਨੁ ਖਾਹੁ ॥੧॥ (ਵਾਰ ੯:੧੪)*

ਏਥੇ ਹੀ ਬਸ ਨਹੀਂ, ਉਨ੍ਹਾਂ ਨੇ ਤਾਂ ਧਰਮਸਾਲ ਦੇ ਜੀਵਨ ਨੂੰ ਸੱਚਖੰਡ ਦੇ ਬਰਾਬਰ ਦਾ ਦਰਜਾ ਦਿੱਤਾ ਹੈ :

*ਧਰਮਸਾਲ ਕਰਤਾਰਪੁਰੁ ਸਾਧਸੰਗਤਿ ਸਚ ਖੰਡੁ ਵਸਾਇਆ। (ਵਾਰ ੨੪:੧)*

ਉਹ ਧਰਮਸਾਲ ਨੂੰ ਧੀਰਜ ਤੇ ਸਹਿਜ ਨੂੰ ਪ੍ਰਗਟ ਕਰਨ ਵਾਲਾ ਦੈਵੀ-ਸਥਾਨ ਕਹਿੰਦੇ ਹਨ :

*--ਗੁਰ ਪੂਰੈ ਪਰਗਾਸੁ ਕਰਿ ਧੀਰਜੁ ਧਰਮ ਸਚੀ ਧਰਮਸਾਲਾ। (ਵਾਰ ੨੬:੮)*
*--ਸਤੇ ਪੁਰੀਆ ਸੋਧੀਆ ਸਹਜ ਪੁਰੀ ਸਚੀ ਧਰਮਸਾਲਾ। (ਵਾਰ ੨੯:੮)*

ਸਿੱਖ ਧਰਮ ਦੇ ਅਧਿਐਨ ਤੋਂ ਇਹ ਸਪੱਸ਼ਟ ਹੁੰਦਾ ਹੈ ਕਿ ਨਾਮ, ਦਾਨ ਇਸ਼ਨਾਨ ਜਾਂ ਕਿਰਤ ਕਰੋ, ਨਾਮ ਜਪੋ, ਵੰਡ ਛਕੋ ਦਾ ਸਿੱਖੀ ਜੀਵਨ-ਜਾਚ ਦਾ ਉੱਚਤਮ ਆਦਰਸ਼ ਹੈ। ਧਰਮਸਾਲ ਇਕ ਐਸੀ ਸੰਸਥਾ ਸੀ ਜੋ ਸਿੱਖਾਂ ਦੇ ਸਾਂਝੇ ਉੱਦਮ ਭਾਵ ਸੰਗਤੀ ਜੀਵਨ ਵਿੱਚੋਂ ਉਤਪਤ ਹੋਈ ਸੀ। ਇਹ ਪਹਿਲਾਂ ਸਾਂਝਾ ਮਨਸੂਬਾ ਸੀ ਜਿਸ ਨੂੰ ਸਿੱਖਾਂ ਨੇ ਸਾਂਝੇ ਉੱਦਮ ਰਾਹੀਂ ਸਾਕਾਰ ਕੀਤਾ। ਦਾਨ ਤੇ ਸੇਵਾ ਭਾਵ ਦੀਆਂ ਉੱਚੀਆਂ ਇਖ਼ਲਾਕੀ ਕਦਰਾਂ-ਕੀਮਤਾਂ ਧਰਮਸਾਲਾਵਾਂ ਨੂੰ ਸਥਾਪਿਤ ਕਰਨ ਤੇ ਇਨ੍ਹਾਂ ਨੂੰ ਚਲਾਉਣ ਲਈ ਬੜੀਆਂ ਕਾਰਗਰ ਸਿੱਧ ਹੋਈਆਂ। ਧਰਮਸਾਲ ਦੀ ਸਥਾਪਨਾ ਲਈ ਕਿਸੇ ਸਰਕਾਰੀ ਮਦਦ ਦੀ ਲੋੜ ਨਹੀਂ ਸੀ, ਪਰ ਇਸ ਦੀਆਂ ਮਾਲੀ ਲੋੜਾਂ ਸਿੱਖਾਂ ਪਾਸੋਂ ਆਏ ਦਾਨ ਦੇ ਰਾਹੀਂ ਹੀ ਪੂਰੀਆਂ ਹੁੰਦੀਆਂ ਸਨ। ਸਿੱਖ ਧਰਮ ਦਾ ਮੁਹਾਵਰਾ ਹੈ ਕਿ 'ਗਰੀਬ ਦਾ ਮੂੰਹ ਗੁਰੂ ਦੀ ਗੋਲਕ' ਅਤੇ ਇਹ ਵੀ ਪ੍ਰਸਿੱਧ ਹੈ ਕਿ 'ਦਾਣਾ ਪਾਣੀ ਗੁਰੂ ਕਾ ਟਹਿਲ ਪਾਣੀ ਸਿੱਖਾਂ ਕੀ।' ਮੁੱਢਲੇ ਸਿੱਖ ਸਾਹਿਤ ਵਿਚ ਐਸੇ ਕਈ ਹਵਾਲੇ ਆਏ ਹਨ ਜੋ ਸਿੱਖਾਂ ਨੂੰ ਧਰਮਸਾਲ ਵਿਚ ਖਾਲੀ ਹੱਥ ਨਾ ਜਾਣ ਦੀ ਸਿੱਖਿਆ ਦਿੰਦੇ ਹਨ। ਜੇਕਰ ਕਉਡੀ-ਦਮੜੀ, ਰੁਪਯਾ-ਪੈਸਾ ਭੇਟ ਵਜੋਂ ਨਹੀਂ ਲਿਜਾਇਆ ਜਾ ਸਕਦਾ ਤਾਂ ਕੋਈ ਐਸੀ ਵਸਤੂ ਧਰਮਸਾਲ ਵਿਚ ਅਰਪਣ ਕਰੇ ਜੋ ਸਿੱਖਾਂ ਦੇ ਮੂੰਹ ਵਿਚ ਪਾਉਣ ਲਈ ਕੰਮ ਆਉਂਦੀ ਹੋਵੇ। ਇਸ ਲਈ ਧਨ ਤੋਂ ਇਲਾਵਾ ਜਿਣਸਾਂ ਭਾਵ- ਆਟਾ, ਦਾਲ, ਘਿਉ ਆਦਿ ਵੀ ਧਰਮਸਾਲ ਵਿਚ ਸਿੱਖ ਭੇਟਾ ਦੇ ਰੂਪ ਵਿਚ ਲਿਆਉਂਦੇ ਸਨ। ਦਸਵੰਧ ਦੀ ਪ੍ਰਥਾ ਨੇ ਧਰਮਸਾਲ ਨੂੰ ਮਾਲੀ ਤੌਰ 'ਤੇ ਇਕ ਐਸੀ ਮਜ਼ਬੂਤ ਸਥਿਤੀ ਵਿਚ ਪਹੁੰਚਾ ਦਿੱਤਾ ਸੀ ਕਿ ਇਕ ਕਿਸਮ ਨਾਲ ਇਹ ਸਵੈ-ਨਿਰਭਰ ਸੰਸਥਾ ਸੀ। ਸਿੱਖ ਸੰਗਤਾਂ ਦੇ ਮੁਖੀ ਸਿੱਖ ਜਾਂ ਮਸੰਦ ਧਰਮਸਾਲ ਦਾ ਪ੍ਰਬੰਧ ਕਰਨ ਵਿਚ ਮੁੱਖ ਭੂਮਿਕਾ ਨਿਭਾਉਂਦੇ ਸਨ। ਉਹ ਗੁਰੂ ਨਮਿਤ ਧਰਮਸਾਲ ਵਿਚ ਭੇਂਟ ਵਜੋਂ ਆਏ ਧਨ ਜਾਂ ਵਸਤੂ ਨੂੰ ਆਪਣੇ ਨਿੱਜੀ ਲਾਭ ਨਹੀਂ ਸਨ ਵਰਤਦੇ,

ਬਲਕਿ ਧਰਮਸਾਲ ਵਿਚ ਗੋਲਕ, ਦਸਵੰਧ, ਕਾਰ-ਭੇਟ ਆਦਿ ਵਜੋਂ ਭੇਂਟ ਕੀਤੇ ਗਏ ਧਨ ਨੂੰ ਗੁਰੂ-ਦਰਬਾਰ ਵਿਚ ਪਹੁੰਚਾ ਦਿੰਦੇ ਸਨ। ਇਨ੍ਹਾਂ ਸਿੱਖਾਂ ਨੂੰ ਧਰਮਸਾਲ ਵਿਚ ਭੇਟ ਹੋਏ ਧਨ-ਪਦਾਰਥ ਵਿਚ ਖਿਆਨਤ ਕਰਨ ਦੀ ਮਨਾਹੀ ਸੀ। ਭਾਈ ਗੁਰਦਾਸ ਜੀ ਨੇ ਧਰਮਸਾਲ ਦੇ ਮਾਲ-ਧਨ ਦੀ ਦੁਰਵਰਤੋਂ ਤੋਂ ਸਿੱਖਾਂ ਨੂੰ ਹੋੜਨ ਲਈ ਇਸ ਦੇ ਨਿੱਜੀ ਪ੍ਰਯੋਗ ਨੂੰ ਜ਼ਹਿਰ ਖਾਣ ਦੇ ਤੁਲ ਦੱਸਿਆ ਹੈ :

*ਜਿਉ ਮਿਰਯਾਦਾ ਹਿੰਦੂਆ ਗਊ ਮਾਸੁ ਅਖਾਜੁ।*
*ਮੁਸਲਮਾਣਾਂ ਸੂਅਰਹੁ ਸਉਗੰਦ ਵਿਆਜੁ।*
*ਸਹੁਰਾ ਘਰਿ ਜਾਵਾਈਐ ਪਾਣੀ ਮਦਰਾਜੁ।...*
*ਜਿਉ ਮਿਠੈ ਮਖੀ ਮਰੈ ਤਿਸੁ ਹੋਇ ਅਕਾਜੁ।*
*ਤਿਉ ਧਰਮਸਾਲ ਦੀ ਝਾਕ ਹੈ ਵਿਹੁ ਖੰਡੂ ਪਾਜੁ॥੧੨॥* *(ਵਾਰ ੩੫:੧੨)*

ਸ੍ਰੀ ਗੁਰੂ ਅਰਜਨ ਦੇਵ ਜੀ ਤਕ ਸਿੱਖ ਧਰਮ-ਸਥਾਨ ਧਰਮਸਾਲ ਦੀ ਸੰਗਿਆ ਨਾਲ ਹੀ ਜਾਣੇ ਜਾਂਦੇ ਸਨ। ਜਦੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਉਪਰੰਤ ਇਨ੍ਹਾਂ ਧਰਮਸਾਲਾਵਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪ੍ਰਕਾਸ਼ ਕਰ ਦਿੱਤੇ ਗਏ ਤਾਂ ਇਨ੍ਹਾਂ ਧਰਮਸਾਲਾਵਾਂ ਨੂੰ ਗੁਰਦੁਆਰਾ ਸਾਹਿਬ ਕਰ ਕੇ ਜਾਣਿਆ ਜਾਣ ਲੱਗ ਪਿਆ। ਚੁਨਾਂਚਿ ਜੇਕਰ ਕਿਸੇ ਇਤਿਹਾਸਿਕ ਜਾਂ ਧਾਰਮਿਕ ਮਹੱਤਵ ਦੀ ਇਮਾਰਤ ਵਿਚ ਜਿਤਨੀ ਦੇਰ ਤਕ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਪ੍ਰਕਾਸ਼ ਨਹੀਂ ਕੀਤਾ ਜਾਂਦਾ, ਉਸ ਨੂੰ ਗੁਰਦੁਆਰਾ ਸਾਹਿਬ ਦਾ ਰੁਤਬਾ ਪ੍ਰਾਪਤ ਨਹੀਂ ਹੁੰਦਾ।

ਗੁਰਦੁਆਰਾ ਸਾਹਿਬ ਇਕ ਅਜਿਹੀ ਪਵਿੱਤਰ ਸੰਸਥਾ ਹੈ ਜਿਸ ਦੇ ਅਹਾਤੇ ਵਿਚ ਉਸਾਰੀ ਲੰਗਰ ਸੰਸਥਾ, ਸਰਾਇ, ਸਰੋਵਰ ਆਦਿ ਨੂੰ ਵਿਸ਼ੇਸ਼ ਮਹੱਤਵ ਪ੍ਰਾਪਤ ਹੋ ਜਾਂਦਾ ਹੈ। ਗੁਰਦੁਆਰਾ ਸਾਹਿਬ ਦੀ ਇਮਾਰਤ ਹੋਰਨਾਂ ਧਰਮਾਂ ਦੇ ਧਰਮ-ਸਥਾਨਾਂ ਦੇ ਮੁਕਾਬਲੇ ਦਿਸ਼ਾ ਦੀਆਂ ਬੰਦਿਸ਼ਾਂ ਤੋਂ ਮੁਕਤ ਹੈ। ਉੱਤਰ ਜਾਂ ਪੱਛਮ ਵੱਲ ਪ੍ਰਵੇਸ਼ ਦੁਆਰ ਨੂੰ ਕੋਈ ਮਹੱਤਾ ਨਹੀਂ, ਕਿਉਂਕਿ ਰੱਬ ਤਾਂ ਹਰ ਦਿਸ਼ਾ ਵਿਚ ਮੌਜੂਦ ਹੈ। ਗੁਰਦੁਆਰਾ ਸਾਹਿਬ ਦੇ ਆਮ ਤੌਰ ’ਤੇ ਚਾਰ ਦਰਵਾਜ਼ੇ ਹੁੰਦੇ ਹਨ। ਇਕ ਤਾਂ ਇਹ ਸਿੱਖ ਧਰਮ ਦੇ ਸਰਬ-ਸਾਂਝੇ ਉਪਦੇਸ਼ ਨੂੰ ਯਾਦ ਦਿਵਾਉਂਦੇ ਹਨ ਤੇ ਦੂਜੇ ਇਸ ਤੋਂ ਭਾਵ ਇਹ ਹੈ ਕਿ ਗੁਰਦੁਆਰਾ ਸਾਹਿਬ ਸਭ ਲੋਕਾਂ ਲਈ ਖੁੱਲ੍ਹਾ ਹੈ, ਭਾਵ ਏਥੇ ਕੋਈ ਬਿਨਾ ਭਿੰਨ-ਭੇਦ ਦੇ ਰੱਬ ਦੀ ਬੰਦਗੀ ਲਈ ਆ ਸਕਦਾ ਹੈ, ਕਿਸੇ ਪ੍ਰਕਾਰ ਦਾ ਵਿਤਕਰਾ ਨਹੀਂ ਕੀਤਾ ਜਾਂਦਾ। ਪਰ ਇਕ ਗੱਲ ਦਾ ਵਿਚਾਰ ਜ਼ਰੂਰ ਹੈ ਕਿ ਗੁਰਦੁਆਰਾ ਸਾਹਿਬ ਵਿਚ ਪ੍ਰਵੇਸ਼ ਕਰਨ ਲਈ ਜੋ ਬਾਹਰੀ ਤੇ ਅੰਦਰੂਨੀ ਸਵੱਛਤਾ ਦੀ ਜ਼ਰੂਰਤ ਹੈ ਤੇ ਜੋ ਅਦਬ-ਸਤਿਕਾਰ ਦੇ ਨਿਯਮ ਹਨ, ਉਨ੍ਹਾਂ ਦੀ ਪਾਲਣਾ ਕਰਨੀ ਹੁੰਦੀ ਹੈ।

ਸਿੱਖ ਗੁਰੂ ਸਾਹਿਬਾਨ ਤੇ ਮਾਤਾਵਾਂ ਦੇ ਐਸੇ ਕਈ ਹੁਕਮਨਾਮੇ ਪ੍ਰਾਪਤ ਹਨ, ਜਿਨ੍ਹਾਂ ਵਿਚ ਸਿੱਖਾਂ ਨੂੰ ਗੁਰਦੁਆਰਾ ਸਾਹਿਬ ਦੀ ਕਾਰ ਵੱਲ ਵਿਸ਼ੇਸ਼ ਤੌਰ ’ਤੇ ਧਿਆਨ

ਦੇਣ ਦੀ ਤਾਕੀਦ ਕੀਤੀ ਗਈ ਹੈ। ਭਾਵ ਇਹ ਕਿ ੧੭ਵੀਂ ਤੇ ੧੮ਵੀਂ ਸਦੀ ਵਿਚ ਸਿੱਖ ਧਰਮ-ਸਥਾਨ, ਗੁਰਦੁਆਰਾ ਸਾਹਿਬ ਦੇ ਪ੍ਰਬੰਧ ਲਈ ਗੁਰਬਾਣੀ ਦੇ ਵਿਦਵਾਨ, ਉੱਚ ਇਖ਼ਲਾਕੀ ਜੀਵਨ ਦੇ ਧਾਰਨੀ ਤੇ ਸਿੱਖ ਰਹਿਤ ਮਰਯਾਦਾ ਦੀ ਪਾਲਣਾ ਕਰਨ ਵਾਲੇ ਵਿਅਕਤੀ ਨੂੰ ਹੀ ਪ੍ਰਬੰਧ ਸੌਂਪਿਆ ਜਾਂਦਾ ਸੀ। ਖਾਲਸਾ ਰਾਜ ਸਥਾਪਿਤ ਹੋ ਜਾਣ 'ਤੇ ਇਨ੍ਹਾਂ ਗੁਰਧਾਮਾਂ ਦੇ ਰੱਖ-ਰਖਾਵ ਤੇ ਧਰਮ-ਅਰਥ ਸੇਵਾਵਾਂ ਲਈ ਸਿੱਖ ਹੁਕਮਰਾਨਾਂ ਨੇ ਵੱਡੀਆਂ-ਵੱਡੀਆਂ ਜਾਗੀਰਾਂ ਦਾਨ ਵਿਚ ਦਿੱਤੀਆਂ। ਸਮਾਂ ਪਾ ਕੇ ਇਹ ਜਾਗੀਰਾਂ ਧਰਮ-ਸਥਾਨ ਦਾ ਪ੍ਰਬੰਧ ਕਰਨ ਵਾਲੇ ਮਹੰਤਾਂ ਲਈ ਪਿਤਾ-ਪੁਰਖੀ ਜਾਇਦਾਦ ਵਿਚ ਤਬਦੀਲ ਹੋ ਗਈਆਂ। ਫਲਸਰੂਪ ਇਨ੍ਹਾਂ ਦਾ ਪ੍ਰਬੰਧ ਕਰਨ ਵਾਲੀ ਸਿੱਖਾਂ ਦੀ ਇਕ ਪੁਜਾਰੀ ਸ਼੍ਰੇਣੀ ਹੋਂਦ ਵਿਚ ਆ ਗਈ। ਇਸ ਸ਼੍ਰੇਣੀ ਨੇ ਸਿੱਖ ਰਹਿਤ ਮਰਯਾਦਾ ਦੇ ਸਰੂਪ ਨੂੰ ਬਰਕਰਾਰ ਤਾਂ ਕੀ ਰੱਖਣਾ ਸੀ ਬਲਕਿ ਇਸ ਵਿਚ ਬਹੁਤ ਕੁਝ ਉਲਟਾ-ਪੁਲਟਾ ਪ੍ਰਚਲਿਤ ਕਰ ਦਿੱਤਾ। ਇੱਥੋਂ ਤਕ ਕਿ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਦੀ ਪਰਕਰਮਾ ਵਿਚ ਹਿੰਦੂ ਦੇਵੀ-ਦੇਵਤਿਆਂ ਦੇ ਬੁੱਤ ਰੱਖ ਦਿੱਤੇ ਗਏ। ਸ੍ਰੀ ਦਰਬਾਰ ਸਾਹਿਬ ਦੀ ਦਰਸ਼ਨੀ ਡਿਉਡੀ 'ਤੇ ਹਿੰਦੂ ਅਵਤਾਰਾਂ ਤੇ ਦੇਵੀਆਂ ਦੇ ਬੁੱਤ ਸਥਾਪਿਤ ਕਰਨ ਦੀ ਕੋਸ਼ਿਸ਼ ਕੀਤੀ ਗਈ, ਪਰ ਸਿੰਘ ਸਭਾ ਦੇ ਨੇਤਾਵਾਂ ਵਿਸ਼ੇਸ਼ ਕਰਕੇ ਗਿਆਨੀ ਦਿੱਤ ਸਿੰਘ ਨੇ ਆਪਣੇ ਪਰਚੇ ਖਾਲਸਾ ਅਖ਼ਬਾਰ ਵਿਚ ਇਸ ਦੀ ਸਖ਼ਤ ਨੁਕਤਾਚੀਨੀ ਕੀਤੀ ਤਾਂ ਇਸ 'ਤੇ ਰੋਕ ਲੱਗੀ। ਗੁਰਦੁਆਰਾ ਸਾਹਿਬ ਦੇ ਪ੍ਰਬੰਧ ਵਿਚ ਇਤਨੀ ਗਿਰਾਵਟ ਆਈ ਕਿ ਇਹ ਸਿਰਫ ਨਾਮ ਦੇ ਹੀ ਗੁਰਧਾਮ ਰਹਿ ਗਏ ਸਨ। ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਵਿਚ ਸਿੱਖਾਂ ਵਿੱਚੋਂ ਅਖੌਤੀ ਅਛੂਤਾਂ ਦੁਆਰਾ ਭੇਟ ਕੀਤੇ ਕੜਾਹ-ਪ੍ਰਸ਼ਾਦਿ ਦੀ ਅਰਦਾਸ ਵੀ ਨਹੀਂ ਕੀਤੀ ਜਾਂਦੀ ਸੀ। ਬ੍ਰਿਟਿਸ਼ ਸਰਕਾਰ ਵੀ ਇਸ ਪੁਜਾਰੀ ਸ਼੍ਰੇਣੀ ਦੀ ਪੁਸ਼ਤ-ਪਨਾਹੀ ਕਰਦੀ ਸੀ। ਇਕ ਕਿਸਮ ਨਾਲ ਸਿੱਖ-ਪੰਥ ਵਿਚ ਪ੍ਰਵੇਸ਼ ਕੀਤੀਆਂ ਧਾਰਮਿਕ-ਸਮਾਜਿਕ ਕੁਰੀਤੀਆਂ ਗੁਰਦੁਆਰਾ ਸਾਹਿਬ ਦੇ ਪ੍ਰਬੰਧ ਦੇ ਵਿਗੜਨ ਕਰਕੇ ਹੀ ਆਈਆਂ ਸਨ। ੧੯ਵੀਂ ਸਦੀ ਦੇ ਅਖੀਰ ਵਿਚ ਸਿੰਘ ਸਭਾ ਲਹਿਰ ਦੇ ਮੋਢੀਆਂ ਨੇ ਇਸ ਵਿਰੁੱਧ ਐਸਾ ਸੰਘਰਸ਼ ਵਿੱਢਿਆ ਕਿ ਵੀਹਵੀਂ ਸਦੀ ਦੇ ਅਰੰਭ ਵਿਚ ਇਸ ਨੇ ਗੁਰਦੁਆਰਾ ਸੁਧਾਰ ਲਹਿਰ ਦਾ ਰੂਪ ਧਾਰ ਲਿਆ। ਇਸ ਦੇ ਨਤੀਜੇ ਵਜੋਂ ਵੱਡੇ ਸੰਘਰਸ਼ ਅਤੇ ਅਨੇਕਾਂ ਸ਼ਹੀਦੀਆਂ ਤੋਂ ਬਾਅਦ ੧੯੨੫ ਈ: ਵਿਚ ਗੁਰਦੁਆਰਾ ਐਕਟ ਪਾਸ ਕੀਤਾ ਗਿਆ ਤੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹੋਂਦ ਵਿਚ ਆਈ। ■

# ਭਾਈ ਨੰਦ ਲਾਲ ਜੀ ਗੋਯਾ ਦਾ ਧਰਮ ਅਧਿਐਨ ਲਈ ਯੋਗਦਾਨ

*-ਸ. ਗੁਰਮੀਤ ਸਿੰਘ**

ਧਰਮ ਮੁੱਢ ਤੋਂ ਹੀ ਮਨੁੱਖੀ ਚਿੰਤਨ ਦਾ ਵਿਸ਼ਾ ਰਿਹਾ ਹੈ। ਦੁਨੀਆ ਭਰ ਵਿਚ ਰਚੇ ਸਾਹਿਤ ਅਤੇ ਚਿੰਤਨ ਵਿਚ ਕਿਸੇ ਨਾ ਕਿਸੇ ਰੂਪ ਵਿਚ ਧਰਮ ਨਾਲ ਸੰਬੰਧਿਤ ਚਰਚਾ ਹੁੰਦੀ ਰਹੀ ਹੈ ਅਤੇ ਅੱਜ ਵੀ ਹੋ ਰਹੀ ਹੈ। ਧਰਮ ਅਧਿਐਨ ਦਾ ਇਕ ਵਿਸ਼ੇ ਵਜੋਂ ਸੁਤੰਤਰ ਅਧਿਐਨ ਉਨ੍ਹੀਂਵੀ ਸਦੀ ਦੇ ਅਖੀਰ ਵਿਚ ਜਰਮਨ ਵਿਚ ਹੋਇਆ ਹੈ। ਇਸ ਵਿਸ਼ੇ ਦਾ ਮੁੱਖ ਉਦੇਸ਼ ਧਰਮ ਨੂੰ ਧਰਮ ਦੇ ਸਰੂਪਾਂ ਦੀ ਬਜਾਇ ਇਸ ਦੇ ਤੱਤ ਨੂੰ ਸਮਝਣਾ ਰੱਖਿਆ ਗਿਆ ਸੀ। ਇਸ ਪ੍ਰਸੰਗ ਵਿਚ ਜਦੋਂ ਅਸੀਂ ਭਾਈ ਨੰਦ ਲਾਲ ਜੀ ਦੀ ਧਰਮ ਪ੍ਰਤੀ ਦ੍ਰਿਸ਼ਟੀ ਅਤੇ ਉਨ੍ਹਾਂ ਦੀ ਪਹੁੰਚ ਨੂੰ ਵਿਚਾਰਦੇ ਹਾਂ, ਤਾਂ ਇੰਜ ਜਾਪਦਾ ਹੈ ਕਿ ਧਰਮ ਅਧਿਐਨ ਦੇ ਸੁਤੰਤਰ ਵਿਸ਼ੇ ਵਜੋਂ ਸ਼ੁਰੂ ਹੋਣ ਤੋਂ ਇਕ ਸਦੀ ਪਹਿਲਾਂ ਭਾਈ ਸਾਹਿਬ ਨੇ ਧਰਮ ਨੂੰ ਸਮਝਣ ਲਈ ਆਪਣੀ ਸਰਬ-ਧਰਮ ਸਾਂਝੀ ਦ੍ਰਿਸ਼ਟੀ ਨਾਲ ਧਰਮ ਨੂੰ ਸਮਝਿਆ ਅਤੇ ਆਪਣੀਆਂ ਸਾਹਿਤਕ ਰਚਨਾਵਾਂ ਰਾਹੀਂ ਇਸ ਸਮਝ ਨੂੰ ਪੇਸ਼ ਕੀਤਾ। ਇਸ ਲੇਖ ਵਿਚ ਅਸੀਂ ਭਾਈ ਨੰਦ ਲਾਲ ਦੀ ਧਰਮ ਨੂੰ ਸਮਝਣ ਲਈ ਵਰਤੀ ਵਿਧੀ ਅਤੇ ਉਨ੍ਹਾਂ ਵੱਲੋਂ ਧਰਮ ਦੀ ਕੀਤੀ ਵਿਆਖਿਆ ਨੂੰ ਧਰਮ ਅਧਿਐਨ ਦੇ ਪ੍ਰਸੰਗ ਵਿਚ ਸਮਝਣ ਦੀ ਕੋਸ਼ਿਸ਼ ਕੀਤੀ ਹੈ।

ਭਾਈ ਨੰਦ ਲਾਲ ਜੀ ਦਾ ਜਨਮ ੧੬੩੩ ਈ: ਨੂੰ ਹੋਇਆ ਮੰਨਿਆ ਜਾਂਦਾ ਹੈ। ਇਨ੍ਹਾਂ ਦੇ ਪਿਤਾ ਦਾ ਨਾਮ ਛੱਜੂ ਰਾਮ ਸੀ ਜੋ ਆਗਰੇ ਵਿਚ ਸ਼ਹਿਜ਼ਾਦਾ ਦਾਰਾ ਸ਼ਿਕੋਹ ਦੇ ਮੁਨਸ਼ੀ ਸਨ। ਇੱਥੋਂ ਛੱਜੂ ਰਾਮ ਜੀ ੧੬੩੯ ਈ: ਨੂੰ ਸ਼ਹਿਜ਼ਾਦੇ ਨਾਲ ਗ਼ਜ਼ਨੀ ਦੀ ਮੁਹਿੰਮ 'ਤੇ ਗਏ ਸਨ ਅਤੇ ਉਹ ਇੱਥੇ ਟਿਕ ਗਏ। ਭਾਈ ਨੰਦ ਲਾਲ ਜੀ ਦੇ ਜਨਮ ਸਥਾਨ ਦੇ ਸੰਬੰਧ ਵਿਚ ਡਾ. ਗੰਡਾ ਸਿੰਘ ਦੀ ਰਾਇ ਹੈ ਕਿ ਇਨ੍ਹਾਂ ਦਾ ਜਨਮ ਗ਼ਜ਼ਨੀ ਜਾਣ ਤੋਂ ਪਹਿਲਾਂ ਆਗਰੇ ਜਾਂ ਕਿਸੇ ਹੋਰ ਥਾਂ ਹੋ ਚੁਕਿਆ ਸੀ" (ਡਾ. ਗੰਡਾ ਸਿੰਘ: ੨੦੦੯; ੨)। ਇਸ ਤਰ੍ਹਾਂ ਭਾਈ ਸਾਹਿਬ ਦੇ ਜਨਮ ਅਤੇ ਬਚਪਨ ਦੇ ਸੰਬੰਧ ਆਗਰੇ ਅਤੇ ਗ਼ਜ਼ਨੀ ਨਾਲ ਜੁੜਦੇ ਹਨ। ਇਨ੍ਹਾਂ ਦੋਵਾਂ ਇਲਾਕਿਆਂ ਦੀਆਂ ਧਾਰਮਿਕ ਪਰੰਪਰਾਵਾਂ ਨੇ ਸੁਭਾਵਿਕ ਹੀ ਭਾਈ ਨੰਦ ਲਾਲ ਜੀ ਦੀ ਦ੍ਰਿਸ਼ਟੀ ਨੂੰ ਵਿਸ਼ਾਲ ਕੀਤਾ ਹੈ। ਇਨ੍ਹਾਂ ਦਾ ਪਰਿਵਾਰ ਰਾਮਾਨੰਦੀ ਵੈਸ਼ਨੂੰ ਬੈਰਾਗੀ ਪਰੰਪਰਾ ਨਾਲ ਸੰਬੰਧਿਤ ਸੀ। (ਉਹੀ; ੨) ਭਾਈ ਸਾਹਿਬ ਨੇ ਆਪਣੇ ਨਿੱਜੀ ਵਿਸ਼ਵਾਸ ਤੋਂ ਉੱਪਰ ਉਠ ਕੇ ਧਰਮ ਨੂੰ ਗ੍ਰਹਿਣ ਕੀਤਾ ਅਤੇ ਇਸ ਦੀ ਵਿਆਖਿਆ ਕੀਤੀ ਹੈ।

ਧਰਮ ਅਧਿਐਨ ਮੁੱਖ ਰੂਪ ਵਿਚ ਧਾਰਮਿਕ ਵਰਤਾਰੇ ਦਾ ਵਿਭਿੰਨ ਪੱਖਾਂ ਤੋਂ

**ਐਸੋਸੀਏਟ ਪ੍ਰੋਫੈਸਰ, ਗੁਰੂ ਗੋਬਿੰਦ ਸਿੰਘ ਧਰਮ ਅਧਿਐਨ ਵਿਭਾਗ, ਪੰਜਾਬੀ ਯੂਨੀਵਰਸਿਟੀ ,ਪਟਿਆਲਾ।*

ਅਧਿਐਨ ਕਰਦਾ ਹੈ। ਧਰਮ ਬਹੁਤ ਵਿਸ਼ਾਲ ਵਰਤਾਰਾ ਹੈ ਅਤੇ ਇਸ ਦੇ ਪਰਪੰਚ ਨੂੰ ਉਸੇ ਰੂਪ ਵਿਚ ਸਮਝਿਆ ਜਾ ਸਕਦਾ ਹੈ ਜਿਵੇਂ ਇਹ ਪ੍ਰਗਟ ਹੁੰਦਾ ਹੈ। ਧਰਮ ਦਾ ਪ੍ਰਗਟਾਅ ਸਰਬਵਿਆਪੀ ਅਤੇ ਇਕਹਿਰਾ ਨਹੀਂ ਹੁੰਦਾ, ਸਗੋਂ ਇਹ ਆਪਣੇ ਆਪ ਵਿਚ ਬਹੁ-ਗੁਣੀ ਹੁੰਦਾ ਹੈ। ਅਸੀਮਤਾ, ਵਿਭਿੰਨਤਾ ਜਾਂ ਅਨੇਕਤਾ ਇਸ ਦੇ ਸੁਭਾਅ ਦੀ ਵਿਲੱਖਣਤਾ ਹੈ। ਇਸ ਕਰਕੇ ਇਸ ਦੇ ਅਧਿਐਨ ਜਾਂ ਸਮਝ ਦਾ ਕੋਈ ਨਿਸ਼ਚਿਤ ਘੇਰਾ ਨਹੀਂ ਕੀਤਾ ਜਾ ਸਕਦਾ। ਦੂਸਰਾ, ਇਹ ਕਿਸੇ ਖ਼ਾਸ ਧਰਮ ਦਾ ਅਧਿਐਨ ਨਹੀਂ ਹੈ, ਬਲਕਿ ਇਸ ਰਾਹੀਂ ਧਰਮ ਦੇ ਸਾਂਝੇ ਤੱਤਾਂ ਵਿਸ਼ੇਸ਼ ਕਰਕੇ ਧਾਰਮਕ ਵਿਸ਼ਵਾਸ ਅਤੇ ਧਾਰਮਿਕ ਵਿਹਾਰ ਦਾ ਅਧਿਐਨ ਕੀਤਾ ਜਾਂਦਾ ਹੈ। ਇਸ ਅਧਿਐਨ ਵਿਚ ਅਧਿਆਤਮਿਕਤਾ, ਧਾਰਮਿਕ ਅਨੁਭਵ ਤੇ ਰਹੱਸ, ਮਿੱਥ, ਧਾਰਮਿਕ ਸੰਸਥਾਵਾਂ, ਧਰਮ ਦੇ ਪ੍ਰਗਟਾਵੇ, ਧਾਰਮਿਕ ਗ੍ਰੰਥਾਂ ਦੇ ਅਧਿਐਨ ਅਤੇ ਵਿਆਖਿਆ ਆਦਿ ਨੂੰ ਸ਼ਾਮਲ ਕੀਤਾ ਜਾ ਸਕਦਾ ਹੈ। ਭਾਈ ਨੰਦ ਲਾਲ ਜੀ ਗੋਯਾ ਨੇ ਧਰਮ ਦੇ ਵਿਲੱਖਣ ਗੁਣ ਅਤੇ ਇਸ ਦੀ ਅਸੀਮਤਾ ਨੂੰ ਬਿਆਨ ਕਰਦਿਆਂ ਰੱਬ (ਧਰਮ) ਦੇ ਸਦੀਵੀਂ ਗੁਣ ਬਾਰੇ ਦੱਸਿਆ ਹੈ:

*ਖ਼ੁਦਾ ਹਾਜ਼ਿਰ ਬਵਦ ਦਾਇਮ ਬਬੀਂ ਦੀਦਾਰਿ ਪਾਕਿਸ਼ ਰਾ*
*ਨਾ ਗਿਰਦਾਬੇ ਦਰੂ ਹਾਇਲ ਨਾ ਦਰਿਆਓ ਨਾ ਸਾਹਿਲ ਹਾ।*

"ਰੱਬ ਸਦਾ ਹਾਜ਼ਰ ਨਾਜ਼ਰ ਹੈ। ਤੂੰ ਉਸਦੇ ਪਵਿੱਤਰ ਦੀਦਾਰੇ ਕਰ।
ਨਾ ਕੋਈ ਭੰਵਰ ਰਾਹ ਵਿਚ ਰੁਕਾਵਟ ਹੈ ਨਾ ਕੋਈ ਦਰਿਆ ਕੰਢਾ।

*(ਗ਼ਜ਼ਲ ੩; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਧਰਮ ਅਧਿਐਨ ਦਾ ਮੁੱਖ ਸਰੋਕਾਰ, ਧਾਰਮਿਕ ਮਨੁੱਖ ਦੇ ਵਤੀਰੇ ਅਤੇ ਬੌਧਿਕ ਸੰਸਾਰ ਨੂੰ ਸਮਝਣਾ ਅਤੇ ਹੋਰਨਾਂ ਲਈ ਸਮਝਣਯੋਗ ਬਣਾਉਣਾ ਹੈ। ਇਹ ਕੋਈ ਸੌਖਾ ਕਾਰਜ ਨਹੀਂ ਹੈ, ਕਿਉਂਕਿ ਧਰਮਾਂ ਦਾ ਬੌਧਿਕ ਸੰਸਾਰ ਇਕ ਨਹੀਂ ਹੁੰਦਾ। ਇੱਕੋ ਪਰੰਪਰਾ ਨਾਲ ਸੰਬੰਧਿਤ ਪਰੰਤੂ ਵੱਖਰੇ ਧਰਮਾਂ ਨੂੰ ਸਮਝਣਾ ਹੋਰ ਗੁੰਝਲਦਾਰ ਹੁੰਦਾ ਹੈ। ਧਰਮ ਅਧਿਐਨ ਸਭ ਧਰਮਾਂ ਦੇ ਸਾਂਝੇ ਤੱਤਸਾਰ ਦਾ ਅਧਿਐਨ ਹੈ। ਇਸ ਕਰਕੇ ਧਰਮ ਅਧਿਐਨ ਦੇ ਖੇਤਰ ਵਿਚ ਅੰਤਰ-ਅਨੁਸ਼ਾਸਨੀ ਅਤੇ ਅਨੁਭਵੀ ਵਿਧੀ ਅਪਣਾਈ ਜਾਂਦੀ ਹੈ ਅਤੇ ਇਸ ਦੀ ਪਹੁੰਚ-ਵਿਧੀ ਧਾਰਮਿਕ ਵਿਸ਼ਵਾਸਾਂ ਤੋਂ ਨਿਰਪੱਖ ਹੈ। ਇਸ ਦਾ ਮਕਸਦ ਧਰਮਾਂ ਦੀ ਤੁਲਨਾ ਕਰ ਕੇ ਕਿਸੇ ਇਕ ਧਰਮ ਨੂੰ ਵੱਡਾ ਜਾਂ ਛੋਟਾ, ਉੱਚਾ ਜਾਂ ਨੀਵਾਂ ਵਿਖਾਉਣਾ ਨਹੀਂ, ਸਗੋਂ ਧਰਮ ਨੂੰ ਉਸੇ ਰੂਪ ਵਿਚ ਸਮਝਣ ਦਾ ਯਤਨ ਕਰਨਾ ਹੈ, ਜਿਵੇਂ ਇਹ ਹੁੰਦਾ ਹੈ। ਭਾਈ ਨੰਦ ਲਾਲ ਜੀ ਲਈ ਧਰਮ ਦੇ ਅਕਾਰ ਦਾ ਮਹੱਤਵ ਨਹੀਂ, ਸਗੋਂ ਉਹ ਆਪਣੀ ਸ਼ੁੱਧ ਦ੍ਰਿਸ਼ਟੀ ਨਾਲ ਪਵਿੱਤਰਤਾ ਨੂੰ ਸਮਝਦੇ ਹਨ ਅਤੇ ਉਹ ਵਿਭਿੰਨ ਧਰਮਾਂ ਦੇ ਲੋਕਾਂ ਦੇ ਵਿਸ਼ਵਾਸ ਦਾ ਉਸ ਰੂਪ ਵਿਚ ਸਤਿਕਾਰ ਕਰਦੇ ਹਨ, ਜਿਵੇਂ ਇਹ ਹੈ:

*ਬ੍ਰਹਮਨ ਮੁਸ਼ਤਾਕਿ ਬੁੱਤ ਜ਼ਾਹਿਦ ਫ਼ਿਦਾਇ ਖ਼ਾਨਕਾਹ*

*ਹਰ ਕੁਜਾ ਜਾਮਿ ਮਹੁੱਬਤ ਦੀਦਾਅਮ ਸਰਸ਼ਾਰ ਹਸਤ।*

ਬ੍ਰਾਹਮਣ ਆਪਣੀ ਮੂਰਤੀ ਦਾ ਸ਼ਰਧਾਲੂ ਹੈ ਅਤੇ ਮੋਮਨ ਖ਼ਾਨਕਾਹ ਦਾ।
ਜਿਥੇ ਵੀ ਪ੍ਰੇਮ ਪਿਆਲਾ ਡਿੱਠਾ ਹੈ ਮਸਤ ਹੋ ਗਿਆ ਹਾਂ।

*(ਗ਼ਜ਼ਲ ੬, ਸੰਪਾ: ਡਾ. ਗੰਡਾ ਸਿੰਘ)*

ਭਾਈ ਸਾਹਿਬ ਪ੍ਰੇਮ ਹਾਸਲ ਕਰਨ ਲਈ ਅਪਣਾਏ ਜਾਂਦੇ ਸਾਧਨਾਂ ਨਾਲੋਂ ਪ੍ਰੇਮ (ਧਰਮ) ਨੂੰ ਮਹੱਤਵ ਦਿੰਦੇ ਹਨ। ਉਨ੍ਹਾਂ ਦੀ ਵਿਲੱਖਣ ਦ੍ਰਿਸ਼ਟੀ ਨੇ ਧਰਮ ਨੂੰ ਇਸ ਦੇ ਪ੍ਰਗਟਾਅ ਤੋਂ ਸਮਝਣ ਦੀ ਬਜਾਇ ਇਸ ਦੇ ਸ਼ੁੱਧ ਰੂਪ ਵਿਚ ਸਮਝਿਆ ਹੈ। ਮਨੁੱਖ ਦਾ ਇਹ ਸੁਭਾਅ ਹੈ ਕਿ ਇਹ ਆਪਣੇ ਵਿਚਾਰਾਂ ਨੂੰ ਦੂਸਰਿਆਂ ਨਾਲੋਂ ਉੱਤਮ ਮੰਨਦਾ ਹੈ। ਮਨੁੱਖੀ ਵਿਚਾਰਾਂ ਨਾਲ ਜਦੋਂ ਸ਼ਰਧਾ ਅਤੇ ਵਿਸ਼ਵਾਸ ਜੁੜ ਜਾਂਦਾ ਹੈ ਤਾਂ ਇਨ੍ਹਾਂ ਦੇ ਦਾਅਵੇ ਹੋਰ ਵੱਡੇ ਅਤੇ ਮਹਾਨ ਬਣ ਜਾਂਦੇ ਹਨ। ਇਸ ਕਰਕੇ ਧਰਮ ਦਾ ਅਧਿਐਨ ਗੰਭੀਰ ਅਤੇ ਸੰਵੇਦਨਸ਼ੀਲ ਹੈ, ਕਿਉਂਕਿ ਅਕਸਰ ਲੋਕ ਆਪਣੇ ਹੀ ਧਰਮ ਨੂੰ ਉੱਤਮ ਮੰਨਦੇ ਹਨ। ਅਜਿਹੀ ਉੱਤਮਤਾ ਦਾ ਭਰਮ ਉਸ ਸਮੇਂ ਪੈਦਾ ਹੁੰਦਾ ਹੈ, ਜਦੋਂ ਲੋਕਾਂ ਨੂੰ ਹੋਰਨਾਂ ਦੇ ਵਿਸ਼ਵਾਸ ਜਾਂ ਸ਼ਰਧਾ ਬਾਰੇ ਜਾਣਕਾਰੀ ਨਹੀਂ ਹੁੰਦੀ। ਅਜਿਹੇ ਭਰਮਾਂ ਤੋਂ ਮੁਕਤ ਹੋਣ ਲਈ ਜੀਵਨ ਵਿਚ ਧਰਮ ਦੇ ਸਹੀ ਅਰਥਾਂ ਨੂੰ ਸਮਝਣਾ ਜ਼ਰੂਰੀ ਹੈ। ਇਸ ਪ੍ਰਸੰਗ ਵਿਚ ਭਾਈ ਨੰਦ ਲਾਲ ਜੀ ਦੀ ਦ੍ਰਿਸ਼ਟੀ ਵਿਚ ਕੋਈ ਵੀ ਧਰਮ ਬੇਗਾਨਾ ਨਹੀਂ ਹੈ, ਇਸ ਕਰਕੇ ਉਹ ਕਹਿੰਦੇ ਹਨ ਕਿ "ਜੇਕਰ ਦਿਲ ਸਮਝ ਵਾਲਾ ਹੋਵੇ, ਤਾਂ ਸੱਜਣ ਉਸ ਦੀ ਗਲਵੱਕੜੀ ਵਿਚ ਹੈ। ਅਤੇ ਅੱਖ ਜੇਕਰ ਵੇਖਣ ਵਾਲੀ ਹੋਵੇ ਤਾਂ ਹਰ ਪਾਸੇ ਦੀਦਾਰ ਹੀ ਦੀਦਾਰ ਹੈ" (ਗ਼ਜ਼ਲ ੬, ਡਾ. ਗੰਡਾ ਸਿੰਘ: ੨੦੦੯; ੩੦)। ਉਸ ਦਾ ਦੀਦਾਰ ਕਰਨ ਵਾਲੀ ਅੱਖ ਦੀ ਤਲਾਸ਼ ਵਿਚ ਭਾਈ ਸਾਹਿਬ ਕਹਿੰਦੇ ਹਨ:

*ਸਰ ਅਗਰ ਦਾਰੀ ਬਿਰੌ ਸਰ ਰਾ ਬਿਨਿਹ ਬਰ ਪਾਇ ਊ*
*ਜਾਂ ਅਗਰ ਦਾਰੀ ਨਿਸਾਰਿਸ਼ ਕੁਨ ਅਗਰ ਦਰਕਾਰ ਹਸਤ।*

ਜੇ ਤੇਰੇ ਕੋਲ ਸਿਰ ਹੈ ਤਾਂ ਜਾ, ਜਾ ਕੇ ਸਿਰ ਉਸ ਦੇ ਚਰਨਾਂ 'ਤੇ ਧਰ ਦੇ,
ਅਤੇ ਜੇ ਤੇਰੇ ਪਾਸ ਜਾਨ ਹੈ ਅਤੇ ਤੈਨੂੰ ਲੋੜੀਂਦੀ ਹੈ, ਤਾਂ ਇਸ ਨੂੰ (ਉਸ ਤੋਂ) ਕੁਰਬਾਨ ਕਰ ਦੇ!

*(ਗ਼ਜ਼ਲ ੬; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਇਸ ਤੋਂ ਅਗਾਂਹ ਇਹ ਵੀ ਨਸੀਹਤ ਦਿੰਦੇ ਹਨ ਕਿ ਜੇ ਤੇਰੇ ਪਾਸ ਹੱਥ ਹੈ ਤਾਂ ਮਿੱਤਰ ਪਿਆਰੇ ਦਾ ਪੱਲ੍ਹਾ ਫੜ ਲੈ, ਜੇਕਰ ਤੁਰਨ ਦੀ ਤਾਂਘ ਹੈ, ਤਾਂ ਉਸ ਸੱਜਣ ਵੱਲ ਤੁਰ। ਜੇ ਤੇਰੇ ਕੰਨ ਸੁਣਨ ਵਾਲੇ ਹਨ ਤਾਂ ਇਹ ਕੇਵਲ ਰੱਬ ਦਾ ਨਾਮ ਸੁਣ ਅਤੇ ਜੀਭ 'ਤੇ ਉਸ ਦੀ ਗੁੱਝੀ ਰਮਜ਼ ਹੋਣੀ ਚਾਹੀਦੀ ਹੈ। ਗੁਣਾਂ ਤੋਂ ਵੱਡਾ ਗੁਣ ਉਹ ਸਤਿਕਾਰ ਨੂੰ ਮੰਨਦੇ ਹਨ। ਇਸ ਕਰਕੇ ਇਹ ਵੀ ਕਹਿੰਦੇ ਹਨ ਕਿ ਬੇਅਦਬੀ ਨਾਲ ਪ੍ਰੇਮ ਦੇ

ਮਾਰਗ ’ਤੇ ਰੱਖੇ ਕਦਮਾਂ ਦੀ ਸਜ਼ਾ ਮਿਲਦੀ ਹੈ:

*ਬੇ-ਅਦਬ ਪਾ ਰਾ ਮਨਿਹ ਮਨਸੂਰ ਵਸ਼ ਦਰ ਰਾਹਿ ਇਸ਼ਕ*
*ਰਾਹ-ਰਵਿ ਈਂ ਰਾਹ ਰਾ ਅੱਵਲ ਕਦਮ ਬਰ ਦਾਰ ਹਸਤ।*

ਬੇਅਦਬੀ ਨਾਲ ਮਨਸੂਰ ਵਾਂਗ ਪ੍ਰੀਤ ਦੇ ਰਾਹ ਉਤੇ ਕਦਮ ਨਾ ਰੱਖੀਂ।
ਇਸ ਰਾਹ ’ਤੇ ਚੱਲਣ ਵਾਲੇ ਪਾਂਧੀ ਦਾ ਪਹਿਲਾ ਕਦਮ ਤਾਂ ਸੂਲੀ ਉੱਤੇ ਹੁੰਦਾ ਹੈ।

*(ਗ਼ਜ਼ਲ ੩; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਧਰਮ ਅਧਿਐਨ ਦੀ ਨੀਂਹ ਜਰਮਨੀ ਦੇ ਵਿਦਵਾਨ ਮੈਕਸ ਮੂਲਰ ਨੇ ਰੱਖੀ ਸੀ। ਉਸ ਨੇ ਪਹਿਲੀ ਵਾਰ ੧੮੭੦ ਈ: ਵਿਚ ਲੰਡਨ ਵਿਖੇ ਆਪਣੇ ਇਕ ਵਿਸ਼ੇਸ਼ ਲੈਕਚਰ ਵਿਚ ਇਹ ਵਿਚਾਰ ਪੇਸ਼ ਕੀਤਾ ਸੀ ਕਿ ਧਰਮ ਨੂੰ ਸਮਝਣ ਲਈ ਵੱਖਰੇ ਵਿਸ਼ੇ ਦੀ ਲੋੜ ਹੈ। ਇਸ ਤੋਂ ਤਿੰਨ ਸਾਲ ਪਿੱਛੋਂ ਮੈਕਸ ਮੂਲਰ ਦਾ ਉਪਰੋਕਤ ਭਾਸ਼ਣ Introduction To The Science of Religion ਦੇ ਸਿਰਲੇਖ ਅਧੀਨ ੧੮੭੩ ਈ: ਵਿਚ ਪ੍ਰਕਾਸ਼ਿਤ ਹੋਇਆ ਸੀ। ਡਾਨੀਅਲ ਐਲ. ਪਾਲਜ਼ ਇਸ ਭਾਸ਼ਣ ਦੇ ਸੰਬੰਧ ਵਿਚ ਲਿਖਦਾ ਹੈ ਕਿ “ਮੈਕਸ ਮੂਲਰ ਨੇ ਪ੍ਰਸਿੱਧ ਕਵੀ ਗੈਟੇ ਵੱਲੋਂ ਮਨੁੱਖੀ ਭਾਸ਼ਾ ਦੇ ਸੰਬੰਧ ਵਿਚ ਦਿੱਤੇ ਕਥਨ ਕਿ ਜੋ ਵਿਅਕਤੀ ਇਕ ਭਾਸ਼ਾ ਨੂੰ ਜਾਣਦਾ ਹੈ, ਉਹ ਕਿਸੇ ਭਾਸ਼ਾ ਨੂੰ ਨਹੀਂ ਜਾਣ ਸਕਦਾ, ਨੂੰ ਧਰਮ ’ਤੇ ਲਾਗੂ ਕੀਤਾ।” (ibid;4)।

ਮੈਕਸ ਮੂਲਰ ਨੇ ਧਾਰਨਾ ਬਣਾਈ ਸੀ ਕਿ ਧਰਮ ਦੇ ਸਹੀ ਅਧਿਐਨ ਲਈ ਕੇਵਲ ਇੱਕ ਹੀ ਧਰਮ ਜਾਂ ਆਪਣੇ ਧਰਮ ਦੀ ਜਾਣਕਾਰੀ ਕਾਫੀ ਨਹੀਂ ਹੈ। ਇਸ ਤੋਂ ਪਹਿਲਾਂ ਰਵਾਇਤੀ ਲੋਕਾਂ ਦੀ ਇਹ ਧਾਰਨਾ ਸੀ ਕਿ ਇਕ ਧਰਮ ਨੂੰ ਸਮਝ ਲੈਣ ਨਾਲ ਮਨੁੱਖ ਸਾਰੇ ਧਰਮਾਂ ਨੂੰ ਸਮਝ ਸਕਦਾ ਹੈ, ਕਿਉਂਕਿ ਸਭ ਧਰਮਾਂ ਵਿਚ ਇੱਕੋ ਤੱਤ ਹੁੰਦਾ ਹੈ। ਧਰਮ ਅਧਿਐਨ ਲਈ ਮੈਕਸ ਮੂਲਰ ਨੇ ਜਰਮਨ ਭਾਸ਼ਾ ਦੇ ਸੰਕਲਪ Religionswissenchaft ਦੀ ਵਰਤੋਂ ਕੀਤੀ ਹੈ। ਇਸ ਸੰਕਲਪ ਦੇ ਸ਼ਾਬਦਿਕ ਅਰਥ ਧਰਮ ਦਾ ਵਿਗਿਆਨ ਬਣਦੇ ਹਨ, ਪਰੰਤੂ ਇਹ ਆਮ ਵਿਗਿਆਨਾਂ ਵਰਗਾ ਵਿਗਿਆਨ ਨਹੀਂ ਹੈ। ਸ਼ਾਇਦ ਇਸ ਕਰਕੇ ਹੀ ਇਸ ਸੰਕਲਪ ਨੂੰ ਧਰਮਾਂ ਦੇ ਤੁਲਨਾਤਮਿਕ ਅਧਿਐਨ ਵਜੋਂ ਵੀ ਸਮਝਣ ਦੀਆਂ ਕੋਸ਼ਿਸ਼ਾਂ ਹੋਈਆਂ ਸਨ। ਤੁਲਨਾਤਮਿਕ ਅਧਿਐਨ ਵੀ ਵਿਗਿਆਨਕ ਹੁੰਦਾ ਹੈ, ਕਿਉਂਕਿ ਇਸ ਰਾਹੀਂ ਖੋਜੀ ਨਿਰਪੱਖ ਹੋ ਕੇ ਤੁਲਨਾ ਕਰਦਾ ਹੈ। ਧਰਮ ਅਧਿਐਨ ਨੂੰ ਧਰਮ ਦਾ ਨਿਰਪੱਖ ਅਧਿਐਨ ਕਿਹਾ ਜਾਂਦਾ ਹੈ। ਇਸ ਪ੍ਰਸੰਗ ਵਿਚ ਭਾਈ ਨੰਦ ਲਾਲ ਜੀ ਨੇ ਇਸ ਚਰਚਾ ਦੇ ਸ਼ੁਰੂ ਹੋਣ ਤੋਂ ਪਹਿਲਾਂ ਹੀ ਧਰਮ ਨੂੰ ਇਸ ਦੇ ਸਹੀ ਰੂਪ ਵਿਚ ਸਮਝਣ ਦੀ ਵਿਧੀ ਤਿਆਰ ਕਰ ਲਈ ਸੀ।

ਭਾਈ ਸਾਹਿਬ ਇੱਕ ਤੋਂ ਵਧੇਰੇ ਭਾਸ਼ਾਵਾਂ ਦੇ ਗਿਆਤਾ ਸਨ। ਉਹ “ਅਰਬੀ, ਫ਼ਾਰਸੀ, ਤੇ ਸੰਸਕ੍ਰਿਤ ਦੇ ਪੰਡਤ ਸਨ” (ਭਾਈ ਵੀਰ ਸਿੰਘ: ੨੦੧੨; ੧੧)। ਧਰਮ ਦੇ ਵਿਦਵਾਨ ਮੈਕਸ ਮੂਲਰ ਨੇ ਇਹ ਧਾਰਨਾ ਦਿੱਤੀ ਸੀ ਕਿ ਜੋ ਮਨੁੱਖ ਕੇਵਲ

ਇੱਕ ਹੀ ਧਰਮ ਜਾਣਦਾ ਹੈ ਉਹ ਉਸ ਨੂੰ ਨਹੀਂ ਸਮਝ ਸਕਦਾ। ਭਾਈ ਨੰਦ ਲਾਲ ਜੀ ਨਾ ਕੇਵਲ ਇੱਕ ਤੋਂ ਵਧੇਰੇ ਭਾਸ਼ਾਵਾਂ ਜਾਣਦੇ ਸਨ, ਬਲਕਿ ਉਨ੍ਹਾਂ ਨੂੰ ਇੱਕ ਤੋਂ ਵਧੇਰੇ ਧਰਮਾਂ ਦਾ ਗਿਆਨ ਵੀ ਸੀ। ਉਨ੍ਹਾਂ ਨੂੰ "ਇਸਲਾਮ, ਸੂਫੀਮਤ, ਵੇਦਾਂਤ ਤੇ ਹਿੰਦੂ ਧਰਮ ਦੀ ਜਬਰਦਸਤ ਵਾਕਫੀ ਸੀ" (ਉਹੀ; ੧੧)। ਭਾਈ ਸਾਹਿਬ ਨੇ ਸਿੱਖ ਧਰਮ ਅਤੇ ਗੁਰੂ ਸਾਹਿਬਾਨ ਬਾਰੇ ਜੋ ਲਿਖਿਆ ਹੈ ਉਸ ਦੀ ਖ਼ੂਬਸੂਰਤੀ ਇਹ ਹੈ ਕਿ ਇਨ੍ਹਾਂ ਦੀ ਲਿਖਤਾਂ ਵਿੱਚੋਂ ਸਿੱਖੀ ਦੀ ਖ਼ੁਸ਼ਬੂ ਆਉਂਦੀ ਹੈ। ਇਸ ਤੋਂ ਮਹੱਤਵਪੂਰਨ ਤੱਥ ਇਹ ਹੈ ਕਿ ਉਹ ਧਰਮ ਦੀ ਸ਼ੁੱਧ ਵਿਆਖਿਆ ਕਰਦੇ ਸਨ, ਜੋ ਧਰਮ ਦੀ ਸਮਝ ਅਤੇ ਅਧਿਐਨ ਦਾ ਮੁੱਖ ਉਦੇਸ਼ ਹੈ। ਧਰਮ ਅਧਿਐਨ ਜਾਂ ਧਰਮ ਦੀ ਵਿਆਖਿਆ ਲਈ ਇਹ ਜ਼ਰੂਰੀ ਨਹੀਂ ਹੁੰਦਾ ਕਿ ਵਿਆਖਿਆਕਾਰ ਦਾ ਆਪਣਾ ਵਿਸ਼ਵਾਸ ਕੀ ਹੈ, ਬਲਕਿ ਉਸ ਨੇ ਹਰ ਇਕ ਦੇ ਵਿਸ਼ਵਾਸ ਨੂੰ ਸਮਝਣ ਲਈ ਆਪਣੇ ਧਰਮ (ਸਮਝ) ਦੀ ਸਹੀ ਪਾਲਣਾ ਕਰਨੀ ਹੁੰਦੀ ਹੈ। ਇਸ ਲਈ ਧਰਮ ਦੇ ਖੋਜੀ ਨੂੰ ਆਪਣੇ ਅਤੇ ਹੋਰਨਾਂ ਦੇ ਵਿਸ਼ਵਾਸ ਵਿਚ ਕਿਸੇ ਕਿਸਮ ਦਾ ਭੇਦ-ਭਾਵ ਨਹੀਂ ਰੱਖਣਾ ਚਾਹੀਦਾ।

ਦੂਸਰੇ ਧਰਮ ਜਾਂ ਹੋਰਨਾਂ ਲੋਕਾਂ ਦੇ ਵਿਸ਼ਵਾਸ ਦੀ ਕਦਰ ਕਰਨੀ ਧਰਮ ਅਧਿਐਨ ਦਾ ਮੁੱਢਲਾ ਅਸੂਲ ਹੈ। ਇਸ ਦੀ ਅਨੋਖੀ ਮਿਸਾਲ ਭਾਈ ਨੰਦ ਲਾਲ ਜੀ ਗੋਯਾ ਦੀ ਦਿੱਤੀ ਜਾ ਸਕਦੀ ਹੈ। ਭਾਈ ਸਾਹਿਬ ਧਾਰਮਿਕ ਬਿਰਤੀ ਵਾਲੇ ਇਨਸਾਨ ਸਨ, ਜਿਨ੍ਹਾਂ ਨੇ ਧਰਮ ਦੀ ਪਵਿੱਤਰ ਆਤਮਾ ਨੂੰ ਸਮਝ ਲਿਆ ਸੀ। ਇਸ ਕਰ ਕੇ ਇਨ੍ਹਾਂ ਦੇ ਅਧਿਆਤਮਿਕ ਜੀਵਨ ਵਿਚ ਧਰਮਾਂ ਦੀਆਂ ਵੰਡੀਆਂ ਅਰਥਹੀਣ ਸਨ। "ਕਹਿੰਦੇ ਹਨ ਕਿ ਇਕ ਵਾਰ ਬਾਦਸ਼ਾਹ ਔਰੰਗਜ਼ੇਬ ਨੇ ਇਸਲਾਮੀ ਵਿਦਵਾਨਾਂ ਦੀ ਸਭਾ ਵਿਚ ਕੁਰਾਅਨ ਮਜੀਦ ਦੀ ਕਿਸੇ ਇਕ ਆਇਤ ਦੇ ਭਾਵ ਪੁੱਛੇ। ਕਈਆਂ ਨੇ ਵਿਸਥਾਰ ਨਾਲ ਦੱਸਣ ਦੇ ਯਤਨ ਕੀਤੇ, ਪਰ ਬਾਦਸ਼ਾਹ ਦੀ ਤਸੱਲੀ ਨਾ ਹੋਈ। ਸ਼ਹਿਜ਼ਾਦਾ ਮੁਅੱਜ਼ਮ ਵੀ ਉੱਥੇ ਮੌਜੂਦ ਸੀ। ਉਸ ਨੇ ਬਾਦਸ਼ਾਹ ਤੋਂ ਮੁਹਲਤ ਮੰਗੀ, ਤਾਂ ਜੋ ਉਹ ਇਸ ਆਇਤ ਦੇ ਭਾਵ ਸੋਚ ਸਕੇ। ਮੁਹਲਤ ਦੇ ਦਿਨਾਂ ਵਿਚ ਸ਼ਹਿਜ਼ਾਦੇ ਨੇ ਹੋਰਨਾਂ ਆਲਮਾਂ ਤੋਂ ਛੁਟ ਭਾਈ ਨੰਦ ਲਾਲ ਜੀ ਪਾਸੋਂ ਵੀ ਉਸ ਆਇਤ ਦੇ ਭਾਵ ਪੁੱਛੇ, ਭਾਈ ਸਾਹਿਬ ਦੇ ਦੱਸੇ ਅਰਥ ਸ਼ਹਿਜ਼ਾਦੇ ਨੂੰ ਠੀਕ ਜਾਪੇ ਅਤੇ ਜਦ ਉਸ ਨੇ ਉਨ੍ਹਾਂ ਦਾ ਵਿਸਥਾਰ ਬਾਦਸ਼ਾਹ ਨੂੰ ਦੱਸਿਆ ਤਾਂ ਉਸ ਦੀ ਵੀ ਤਸੱਲੀ ਹੋ ਗਈ ਅਤੇ ਉਹ ਪ੍ਰਸੰਨ ਹੋਇਆ। ਜਦ ਇਹ ਪਤਾ ਲੱਗਾ ਕਿ ਇਹ ਅਰਥ ਭਾਈ ਨੰਦ ਲਾਲ ਜੀ ਨੇ ਕੀਤੇ ਹਨ ਤਾਂ ਭਾਈ ਸਾਹਿਬ ਨੂੰ ਬੁਲਾ ਕੇ ਵੱਡਾ ਇਨਾਮ ਦਿੱਤਾ। ਬਾਦਸ਼ਾਹ ਨੇ ਸ਼ਹਿਜ਼ਾਦੇ ਨੂੰ ਕਿਹਾ ਹੈਰਾਨੀ ਦੀ ਗੱਲ ਹੈ ਕਿ ਅਜਿਹਾ ਵਿਦਵਾਨ ਅਤੇ ਸੂਝਵਾਨ ਹਾਲੀਂ ਤਕ ਇਸਲਾਮ ਦੇ ਘੇਰੇ ਵਿਚ ਨਹੀਂ ਆਇਆ। ਭਾਈ ਨੰਦ ਲਾਲ ਜੀ ਬਾਦਸ਼ਾਹ ਦੀ ਨੀਅਤ ਤਾੜ ਗਏ। ਉਨ੍ਹਾਂ ਲਈ ਹੁਣ ਦੋ ਹੀ ਰਾਹ ਸਨ; ਜਾਂ ਤਾਂ ਮੁਸਲਮਾਨ ਬਣ ਜਾਣ ਅਤੇ ਜਾਂ ਫਿਰ ਕਿਧਰੇ ਹੋਰ ਸੁਰੱਖਿਅਤ ਥਾਂ ਚਲੇ ਜਾਣ" (ਡਾ. ਗੰਡਾ ਸਿੰਘ:੨੦੦੯;੫-

੬)। ਭਾਈ ਸਾਹਿਬ ਨੇ ਕੁਰਾਅਨ ਦੇ ਅਰਥ ਆਪਣੀ ਸਮਝ ਮੁਤਾਬਕ ਕੀਤੇ ਸਨ, ਜੋ ਸਹੀ ਸਨ। ਅਜਿਹੀ ਬਿਰਤੀ ਵਾਲੇ ਇਨਸਾਨ ਨੂੰ ਇਹ ਕਦਾਚਿਤ ਮਨਜ਼ੂਰ ਨਹੀਂ ਸੀ ਕਿ ਉਹ ਕਿਸੇ ਕਿਸਮ ਦੇ ਦਬਾਅ ਵਿਚ ਆ ਕੇ ਆਪਣਾ ਧਰਮ ਤਿਆਗ ਦੇਣਾ। ਇਸ ਕਰਕੇ ਉਨ੍ਹਾਂ ਨੇ ਆਗਰਾ ਛੱਡ ਕੇ ਚਲੇ ਜਾਣ ਵਿਚ ਹੀ ਆਪਣੀ ਭਲਾਈ ਸਮਝੀ। ਪਰ ਫਿਰ ਵੀ ਉਨ੍ਹਾਂ ਨੂੰ ਕਿਸੇ ਅਜਿਹੀ ਥਾਂ ਦੀ ਤਲਾਸ਼ ਸੀ ਜਿੱਥੇ ਉਨ੍ਹਾਂ ਦੀ ਧਾਰਮਿਕ ਅਜ਼ਾਦੀ ਕਾਇਮ ਰਹਿ ਸਕਦੀ ਸੀ, ਇਸ ਕਰਕੇ ਉਹ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਸ੍ਰੀ ਅਨੰਦਪੁਰ ਸਾਹਿਬ ਵਿਖੇ ਆ ਗਏ ਸਨ।

ਭਾਈ ਨੰਦ ਲਾਲ ਜੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਤੋਂ ਇੰਨੇ ਪ੍ਰਭਾਵਿਤ ਹੋਏ ਕਿ ਉਹ ਗੁਰੂ ਜੀ ਕੋਲ ਹੀ ਟਿਕ ਗਏ। ਮਹਾਨ ਵਿਦਵਾਨ ਅਤੇ ਕਵੀ ਭਾਈ ਨੰਦ ਲਾਲ ਜੀ ਨੇ ਗੁਰੂ ਸਾਹਿਬ ਜੀ ਦੀ ਸ਼ਖ਼ਸੀਅਤ, ਖਾਲਸੇ ਦੇ ਗੁਣਾਂ ਅਤੇ ਖਾਲਸਾ ਰਹਿਤ ਬਾਰੇ ਆਪਣੇ ਅਨੁਭਵ ਬਾਖੂਬੀ ਪੇਸ਼ ਕੀਤੇ ਹਨ। ਉਨ੍ਹਾਂ ਦੀਆਂ ਲਿਖਤਾਂ ਪੜ੍ਹ ਕੇ ਇਹ ਪ੍ਰਭਾਵ ਮਿਲਦਾ ਹੈ ਕਿ ਉਨ੍ਹਾਂ ਨੂੰ ਸਿੱਖੀ ਦੀ ਬਹੁਤ ਚੰਗੀ ਸਮਝ ਸੀ। ਭਾਈ ਸਾਹਿਬ ਨੂੰ ਗੁਰੂ ਜੀ ਬਹੁਤ ਪ੍ਰੇਮ ਕਰਦੇ ਸਨ ਅਤੇ ਗੁਰੂ ਜੀ ਜਾਣਦੇ ਸਨ ਕਿ ਭਾਈ ਸਾਹਿਬ ਨੂੰ ਸਿੱਖ ਸਿਧਾਂਤ ਅਤੇ ਰਹਿਤ ਬਾਰੇ ਚੰਗੀ ਜਾਣਕਾਰੀ ਹਾਸਲ ਹੈ। ਉਨ੍ਹਾਂ ਦੀਆਂ ਰਚਨਾਵਾਂ ਵਿਚ ਸਿੱਖੀ ਅਤੇ ਸਿੱਖਾਂ ਬਾਰੇ ਬਹੁਤ ਭਰੋਸੇਯੋਗ ਜਾਣਕਾਰੀ ਮਿਲਦੀ ਹੈ। ਭਾਈ ਨੰਦ ਲਾਲ ਜੀ ਦੇ ਜੀਵਨ ਅਤੇ ਉਨ੍ਹਾਂ ਦੇ ਗੁਰੂ ਪ੍ਰਤੀ ਪ੍ਰੇਮ ਤੋਂ ਪਤਾ ਚਲਦਾ ਹੈ ਕਿ ਸਿੱਖੀ ਮੁਤਾਬਕ ਧਰਮ ਸ਼ਰਧਾ ਹੈ। ਇਸ ਲਈ ਕਿਸੇ ਨੂੰ ਧਰਮ-ਪਰਿਵਰਤਨ ਲਈ ਮਜਬੂਰ ਨਹੀਂ ਕੀਤਾ ਜਾ ਸਕਦਾ। ਅੰਤਰ-ਧਰਮ ਸੰਵਾਦ, ਵਿਸ਼ੇਸ਼ ਕਰਕੇ ਧਰਮ ਦੀ ਸਮਝ ਦਾ ਉਦੇਸ਼ ਵੀ ਇਹੋ ਹੈ ਕਿ ਸਭ ਧਰਮਾਂ ਦੇ ਲੋਕ ਇਕੱਠੇ ਰਹਿੰਦੇ ਹੋਏ ਇਕ ਦੂਜੇ ਨੂੰ ਜਾਣਨ ਅਤੇ ਸਮਝਣ ਦੀ ਕੋਸ਼ਿਸ਼ ਕਰਨ। ਭਾਈ ਨੰਦ ਲਾਲ ਜੀ ਨੂੰ ਜਦੋਂ ਕੁਰਾਅਨ ਮਜੀਦ ਦੀ ਆਇਤ ਦੇ ਭਾਵ ਪੁੱਛੇ ਗਏ ਸਨ ਤਾਂ ਉਨ੍ਹਾਂ ਨੇ ਗੈਰ-ਮੁਸਲਿਮ ਹੁੰਦਿਆਂ ਵੀ ਸਹੀ ਅਰਥ ਕੀਤੇ ਸਨ। ਇਸ ਤਰ੍ਹਾਂ ਉਨ੍ਹਾਂ ਨੇ ਦਸਾਂ ਪਾਤਸ਼ਾਹੀਆਂ ਬਾਰੇ ਜੋ ਬੰਦਗੀ ਨਾਮਹ (ਜ਼ਿੰਦਗੀ ਨਾਮਾ) ਲਿਖਿਆ ਹੈ ਉਹ ਵੀ ਸਿੱਖ ਦੀ ਰੂਹ ਦੀ ਤਰਜਮਾਨੀ ਕਰਦਾ ਹੈ।

ਧਰਮ ਅਧਿਐਨ ਇਕ ਅਕਾਦਮਿਕ ਵਿਸ਼ੇ ਵਜੋਂ ਆਧੁਨਿਕ ਲੋੜ ਵਿੱਚੋਂ ਪੈਦਾ ਹੋਇਆ ਹੈ, ਜਦੋਂ ਕਿ ਭਾਈ ਨੰਦ ਲਾਲ ਜੀ ਨੇ ਧਰਮ ਨੂੰ ਮਨੁੱਖ ਦੀ ਰੂਹਾਨੀ ਲੋੜ ਸਮਝ ਕੇ ਇਸ ਦਾ ਅਧਿਐਨ ਕੀਤਾ ਹੈ। ਭਾਈ ਸਾਹਿਬ ਨੇ ਧਰਮ ਦੀ ਸਹਿਜ ਰੂਪ ਅਧਿਆਤਮਿਕਤਾ ਨੂੰ ਜਿਵੇਂ ਸਮਝਿਆ ਉਸ ਨੂੰ 'ਬੰਦਗੀ ਨਾਮਾ' ਦੇ ਸਿਰਲੇਖ ਅਧੀਨ ਕਲਮਬੰਦ ਕਰ ਦਿੱਤਾ ਸੀ। ਇਸ ਨੂੰ ਉਹ ਇਕ ਸੌਗਾਤ ਦੇ ਰੂਪ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਕੋਲ ਸ੍ਰੀ ਅਨੰਦਪੁਰ ਸਾਹਿਬ ਲੈ ਕੇ ਗਏ। "ਗੁਰੂ ਸਾਹਿਬ ਨੇ ਇਸ ਰਚਨਾ ਦੀ ਕਥਾ ਸ਼ਾਮ ਨੂੰ ਸੁਣਾਉਣ ਦਾ ਹੁਕਮ ਕੀਤਾ। ਜਦ ਭਾਈ ਸਾਹਿਬ

ਨੇ ਆਪਣੀ ਰਚਨਾ ਦੀ ਕਥਾ ਕੀਤੀ ਤਾਂ ਸਾਰੀ ਸੰਗਤ ਧੰਨ-ਧੰਨ ਕਰ ਉਠੀ। ਭੋਗ ਪੈਣ ਪੁਰ ਗੁਰੂ ਸਾਹਿਬ ਨੇ ਭਾਈ ਨੰਦ ਲਾਲ ਜੀ ਦੀ ਵਿਦਵਤਾ ਅਤੇ ਹੁਨਰ ਦੀ ਬਹੁਤ ਪ੍ਰਸੰਸਾ ਕੀਤੀ ਅਤੇ ਆਪਣੀ ਮੁਬਾਰਕ ਕਲਮ ਨਾਲ ਪੁਸਤਕ ਦੇ ਅੰਤ ਵਿਚ ਇਕ ਬੰਦ ਲਿਖ ਦਿੱਤਾ 'ਤੇ ਆਗਿਆ ਕੀਤੀ ਕਿ ਇਸ ਰਚਨਾ ਦਾ ਨਾਉਂ 'ਜ਼ਿੰਦਗੀ ਨਾਮਾ' ਵਧੇਰੇ ਉੱਚਿਤ ਹੈ" (ਡਾ. ਗੰਡਾ ਸਿੰਘ: ੨੦੦੯; ੭)। ਇਸ ਰਚਨਾ ਵਿਚ ਭਾਈ ਨੰਦ ਲਾਲ ਜੀ ਨੇ ਜ਼ਿੰਦਗੀ ਨੂੰ ਧਰਮ ਅਤੇ ਧਰਮ ਨੂੰ ਜ਼ਿੰਦਗੀ ਦੇ ਅਰਥਾਂ ਵਿਚ ਸਮਝਿਆ ਹੈ। ਉਨ੍ਹਾਂ ਨੇ ਇਕ ਸੱਚੇ ਸ਼ਰਧਾਲੂ ਦੀ ਤਰ੍ਹਾਂ ਰੱਬ ਨੂੰ ਸਭਨਾਂ ਵਿਚ ਵੇਖਿਆ ਹੈ। ਉਹ ਦੱਸਦੇ ਹਨ ਕਿ ਹਰ ਚਿੱਤਰ ਵਿਚ ਉਹ ਚਿੱਤਰਕਾਰ ਹੀ ਝਲਕਦਾ ਹੈ ਪਰੰਤੂ ਇਸ ਭੇਦ ਨੂੰ ਮਨਮੁਖ ਨਹੀਂ ਜਾਣ ਸਕਦਾ:

*ਚੂ ਬਿਦਾਨਿਸਤੀ ਕਿ ਦਰ ਦਿਲਹਾ ਖ਼ੁਦਾ-ਸਤ*
*ਪਸ ਤੁਰਾ ਆਦਾਬਿ ਹਰ ਦਿਲ ਮੁਦਆ-ਸਤ॥੮੧॥*

ਜਦ ਤੈਨੂੰ ਪਤਾ ਲੱਗ ਗਿਆ, ਕਿ ਸਾਰੇ ਦਿਲਾਂ ਵਿਚ ਰੱਬ ਵਸਦਾ ਹੈ'
ਤਾਂ ਤੇ ਹਰ ਦਿਲ ਦੀ ਇੱਜ਼ਤ ਕਰਨਾ ਤੇਰਾ ਮਨੋਰਥ ਹੋਣਾ ਚਾਹੀਦਾ ਹੈ।

*(ਜ਼ਿੰਦਗੀ ਨਾਮਾ; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਧਰਮ ਅਧਿਐਨ ਦੇ ਵਿਸ਼ੇ ਨੂੰ ਵਿਕਸਿਤ ਕਰਨ ਵਿਚ ਧਰਮ ਨਾਲ ਸੰਬੰਧਿਤ ਅਕਾਦਮਿਕ ਖੋਜ ਦਾ ਵੀ ਅਹਿਮ ਯੋਗਦਾਨ ਹੈ। ਰੁਡੋਲਫ ਓਟੋ ਦੀ ਪੁਸਤਕ The Idea of Holy, 1917 ਈ: ਵਿਚ ਪ੍ਰਕਾਸ਼ਿਤ ਹੋਈ ਸੀ, ਜਿਸ ਵਿਚ ਉਸ ਨੇ ਧਰਮ ਨੂੰ ਸਮਝਣ ਲਈ ਨਵੀਂ ਦ੍ਰਿਸ਼ਟੀ ਪੇਸ਼ ਕਰਦਿਆਂ ਦੱਸਿਆ ਕਿ ਧਾਰਮਿਕ ਅਨੁਭਵ ਗੈਰ-ਤਾਰਕਿਕ ਹੁੰਦਾ ਹੈ। ਉਸ ਦੇ ਇਸ ਕਥਨ ਦਾ ਸਿਧਾਂਤਕ ਮਹੱਤਵ ਇਸ ਕਰਕੇ ਵੀ ਹੈ ਕਿ ਉਸ ਨੇ ਧਰਮ ਨੂੰ ਸਮਝਣ ਲਈ ਵਿਗਿਆਨਕ ਨਿਸ਼ਚੇਵਾਦੀ ਪਹੁੰਚ ਵਿਧੀ ਨੂੰ ਨਕਾਰ ਦਿੱਤਾ ਸੀ। ਧਰਮਸ਼ਾਸਤਰ ਵੱਲੋਂ ਧਰਮ ਦੇ ਪ੍ਰਸ਼ਨਾਂ ਦਾ ਉੱਤਰ ਵਿਗਿਆਨਕ ਜਾਂ ਤਰਕ ਦੇ ਆਧਾਰ 'ਤੇ ਦੇਣ ਦਾ ਯਤਨ ਕੀਤਾ ਜਾਂਦਾ ਸੀ, ਜਦੋਂ ਓਟੋ ਨੇ ਇਹ ਦਲੀਲ ਦਿੱਤੀ ਕਿ ਧਰਮ ਨੂੰ ਸਮਝਣ ਲਈ ਤਾਰਕਿਕ ਵਿਧੀ ਨਹੀਂ ਅਪਣਾਈ ਜਾ ਸਕਦੀ ਕਿਉਂਕਿ ਧਾਰਮਿਕ ਅਨੁਭਵ ਰਹੱਸਮਈ ਹੁੰਦਾ ਹੈ। ਇਸ ਲੜੀ ਵਿਚ ਮਰਸੀ ਇਲਾਡੇ ਨੇ ਪਵਿੱਤਰਤਾ ਦੇ ਸੰਕਲਪ ਅਤੇ ਇਸ ਦੀ ਰਚਨਾਤਮਕ ਵਿਆਖਿਆ ਕਰਕੇ ਧਰਮ ਅਧਿਐਨ ਨੂੰ ਇਕ ਕਦਮ ਅਗਾਂਹ ਤੋਰਦਿਆਂ ਕਿਹਾ ਸੀ ਕਿ ਧਾਰਮਿਕ ਅਨੁਭਵ ਗੈਰ-ਤਾਰਕਿਕ ਨਹੀਂ ਹੁੰਦਾ, ਸਗੋਂ ਇਹ ਪਵਿੱਤਰ ਅਨੁਭਵ ਹੁੰਦਾ ਹੈ, ਜੋ ਆਪਣੇ ਆਪ ਵਿਚ ਪ੍ਰਗਟ ਹੁੰਦਾ ਹੈ। ਉਸ ਦੇ ਮੁਤਾਬਕ ਪਵਿੱਤਰਤਾ ਨੂੰ ਆਪਣੇ ਬਾਬਤ ਦੱਸਣ ਜਾਂ ਬਿਆਨਣ ਦੀ ਜ਼ਰੂਰਤ ਨਹੀਂ ਪੈਂਦੀ, ਸਗੋਂ ਇਹ ਹੁੰਦੀ ਹੈ ਅਤੇ ਸਭ ਧਰਮਾਂ ਵਿਚ ਇਸ ਦਾ ਪ੍ਰਗਟਾਅ ਹੁੰਦਾ ਹੈ। ਦੂਸਰਾ, ਧਰਮਸ਼ਾਸਤਰੀ ਆਪਣੇ ਧਰਮ ਦੇ ਸ਼ਰਧਾਲੂ ਹੁੰਦੇ ਹਨ, ਪਰੰਤੂ ਧਰਮ ਅਧਿਐਨ ਦੇ ਵਿਦਿਆਰਥੀ ਉੱਤੇ ਇਹ ਸ਼ਰਤ

ਲਾਗੂ ਨਹੀਂ ਹੁੰਦੀ, ਸਗੋਂ ਉਸ ਦੀ ਧਰਮ ਪ੍ਰਤੀ ਪਹੁੰਚ ਨਿਰਪੱਖ ਹੁੰਦੀ ਹੈ। "ਧਰਮਸ਼ਾਸਤਰ ਦਾ ਸਰੋਕਾਰ ਆਪਣੇ ਧਰਮ ਦੀ ਸਮਝ ਅਤੇ ਇਸ ਦੀ ਪ੍ਰੋੜ੍ਹਤਾ ਕਰਨਾ ਹੈ" (Wach: 1999; 82)। ਧਰਮਸ਼ਾਸਤਰੀ ਆਪਣੇ ਭਾਈਚਾਰੇ ਦੇ ਵਿਹਾਰ ਅਤੇ ਵਿਸ਼ਵਾਸ਼ ਪ੍ਰਬੰਧ ਨੂੰ ਮਹੱਤਵ ਦਿੰਦਾ ਹੈ, ਜਦੋਂ ਕਿ ਧਰਮ ਅਧਿਐਨ ਦੇ ਵਿਦਿਆਰਥੀ ਲਈ ਧਾਰਮਿਕ ਵਿਸ਼ਵਾਸ ਅਤੇ ਅਨੁਭਵ ਧਾਰਮਿਕ ਅਨੁਭਵ ਦਾ ਸਾਧਨ ਹੁੰਦੇ ਹਨ। ਬੇਸ਼ੱਕ ਸਭ ਧਰਮਾਂ ਵਿਚ ਅਧਿਆਤਮਿਕਤਾ ਹੁੰਦੀ ਹੈ, ਪਰੰਤੂ ਧਰਮਸ਼ਾਸਤਰੀ ਕੇਵਲ ਆਪਣੀ ਅਧਿਆਤਮਿਕਤਾ ਦਾ ਸਮਰਥਨ ਕਰਨ ਦਾ ਯਤਨ ਕਰ ਕੇ ਅੰਤਰਮੁਖੀ ਧਾਰਨਾਵਾਂ ਦੀ ਸਿਰਜਣਾ ਕਰ ਲੈਂਦੇ ਹਨ। ਇਸ ਤੋਂ ਵਿਲੱਖਣ ਧਰਮ ਅਧਿਐਨ ਰਾਹੀਂ ਧਰਮਾਂ ਦੇ ਸਾਂਝੇ ਲੱਛਣ ਅਤੇ ਵਿਭਿੰਨ ਭਾਈਚਾਰਿਆਂ ਅਤੇ ਸੰਸਕ੍ਰਿਤੀਆਂ ਨਾਲ ਸੰਬੰਧਿਤ ਲੋਕਾਂ ਦੇ ਧਾਰਮਿਕ ਵਿਹਾਰ ਜਾਂ ਪ੍ਰਗਟਾਵੇ ਦਾ ਅਧਿਐਨ ਕੀਤਾ ਜਾਂਦਾ ਹੈ। "ਧਰਮ ਅਧਿਐਨ (Religionswissenschaft) ਦਾ ਵਿਸ਼ਾ ਖੇਤਰ ਗੁਣਨਾਤਮਕ ਅਤੇ ਗਿਣਨਾਤਮਕ ਪੱਖ ਤੋਂ ਧਰਮਸ਼ਾਸਤਰ ਨਾਲੋਂ ਵਿਲੱਖਣ ਹੈ। ਇਸ ਦੇ ਵਿਸ਼ਾ-ਵਸਤੂ ਵਿਚ ਕੇਵਲ ਆਪਣੇ ਧਰਮ ਦਾ ਅਧਿਐਨ ਨਹੀਂ, ਸਗੋਂ ਹੋਰਨਾਂ ਧਰਮਾਂ ਦੇ ਸਭ ਪ੍ਰਗਟਾਵਿਆਂ ਦਾ ਅਧਿਐਨ ਸ਼ਾਮਲ ਹੈ। ਇਸ ਵਿਚ ਇਹ ਪ੍ਰਸ਼ਨ ਨਹੀਂ ਪੁੱਛਿਆ ਜਾਂਦਾ ਕਿ ਮੈਨੂੰ ਕੀ ਵਿਸ਼ਵਾਸ ਕਰਨਾ ਚਾਹੀਦਾ ਹੈ? ਬਲਕਿ ਇਹ ਪੁੱਛਿਆ ਜਾਂਦਾ ਹੈ ਕਿ ਉਹ ਕੀ ਹੈ ਜਿਸ ਵਿਚ ਵਿਸ਼ਵਾਸ ਕੀਤਾ ਜਾਂਦਾ ਹੈ?" (Wach: 1999; 82)। ਜੋਇਖਮ ਵਾਕ ਅੱਗੇ ਲਿਖਦਾ ਹੈ ਕਿ "ਧਰਮ ਅਧਿਐਨ ਇਕ ਜੀਵਤ ਵਿਸ਼ਾ ਹੈ, ਜਿਸ ਵਿਚ ਧਰਮ ਨੂੰ ਗਤੀਸ਼ੀਲ ਸਵੀਕਾਰਿਆ ਜਾਂਦਾ ਹੈ। ਇਸ ਵਿਚ ਇਹ ਮੰਨਿਆ ਜਾਂਦਾ ਹੈ ਕਿ ਇਸ ਦੇ ਉਦੇਸ਼ਾਂ ਦੀ ਸੰਪੂਰਨ ਪ੍ਰਾਪਤੀ ਸੰਭਵ ਨਹੀਂ ਹੈ ਅਤੇ ਧਾਰਮਿਕ ਪ੍ਰਗਟਾਵੇ ਦਾ ਅਧਿਐਨ ਨਾ ਸਮਾਪਤ ਹੋਣ ਵਾਲਾ ਕਾਰਜ ਹੈ। ਇਸ ਕਰਕੇ ਧਰਮ ਅਧਿਐਨ ਵੀ ਸਕਾਰਾਤਮਕ (positive) ਹੈ" (Wach: 1999; 83)।

ਧਰਮ ਨੂੰ ਪਵਿੱਤਰਤਾ ਦੇ ਅਨੁਭਵ ਵਜੋਂ ਸਮਝਣ ਲਈ ਮਰਸੀ ਇਲਿਆਡੇ ਆਪਣੀ ਗੱਲ ਰੁਡੋਲਫ ਓਟੋ ਤੋਂ ਸ਼ੁਰੂ ਕਰਦਾ ਹੈ। ਆਪਣੀ ਪੁਸਤਕ 'The Sacred and The Profane' ਵਿਚ ਉਹ ਲਿਖਦਾ ਹੈ ਕਿ ਓਟੋ ਦੁਆਰਾ ਲਿਖੀ ਪੁਸਤਕ The Idea of Holy ਜੋ ੧੯੧੭ ਈ: ਵਿਚ ਪ੍ਰਕਾਸ਼ਿਤ ਹੋਈ ਸੀ, ਉਸ ਨੂੰ ਇਸ ਕਰਕੇ ਹੀ ਪ੍ਰਸਿੱਧੀ ਮਿਲੀ ਸੀ ਕਿਉਂਕਿ ਉਸ ਨੇ ਨਵਾਂ ਅਤੇ ਸ਼ੁੱਧ ਨਜ਼ਰੀਆ ਪੇਸ਼ ਕੀਤਾ ਸੀ। ਉਸ ਨੇ ਰੱਬ/ਪਵਿੱਤਰਤਾ ਦੇ ਸੰਕਲਪ ਅਤੇ ਧਰਮ ਦਾ ਅਧਿਐਨ ਕਰਨ ਦੀ ਬਜਾਇ 'ਧਾਰਮਿਕ ਅਨੁਭਵ' ਦੀ ਰੂਪ ਰੇਖਾ ਦਾ ਵਿਸ਼ਲੇਸ਼ਣ ਕੀਤਾ ਹੈ (Eliade:1987;8)। ਓਟੋ ਨੇ ਧਰਮਸ਼ਾਸਤਰ ਅਤੇ ਧਰਮਾਂ ਦੇ ਇਤਿਹਾਸ ਦੇ ਦੂਹਰੇ ਗਿਆਨ ਦੇ ਆਧਾਰ 'ਤੇ ਧਾਰਮਿਕ ਅਨੁਭਵ ਦੇ ਖ਼ਾਸ ਤੱਤਾਂ ਅਤੇ ਲੱਛਣਾਂ ਨੂੰ ਨਿਰਧਾਰਤ ਕਰਨ ਵਿਚ ਕਾਮਯਾਬੀ ਹਾਸਲ ਕੀਤੀ ਹੈ। ਉਸ ਨੇ ਧਰਮ ਦੇ ਤਾਰਕਿਕ ਅਤੇ ਚਿੰਤਨਸ਼ੀਲ ਪੱਖ ਦਾ ਅਧਿਐਨ

ਕਰਨ ਨਾਲੋਂ ਇਸ ਦੇ ਗੈਰ-ਤਾਰਕਿਕ (nonrational) ਪੱਖ 'ਤੇ ਆਪਣਾ ਧਿਆਨ ਕੇਂਦਰਤ ਕੀਤਾ ਹੈ। ਓਟੋ ਦੀ ਪੁਸਤਕ The Idea of Holy ਦਾ ਵਿਸ਼ੇਸ਼ ਤੌਰ 'ਤੇ ਜ਼ਿਕਰ ਕਰਦਿਆਂ ਇਲਾਡੇ ਨੇ ਉਸ ਦੀਆਂ ਬੁਨਿਆਦੀ ਧਾਰਨਾਵਾਂ ਨੂੰ ਸੰਖੇਪ ਵਿਚ ਪੇਸ਼ ਕਰਕੇ ਦੱਸਿਆ ਹੈ ਕਿ ਉਹ "ਪਵਿੱਤਰਤਾ ਦੇ ਸਾਹਮਣੇ ਡਰ ਦੀ ਭਾਵਨਾ ਨੂੰ ਖੋਜਦਾ ਹੈ। ਇਸ ਨੂੰ ਉਹ ਭੈ-ਪ੍ਰੇਰਿਤ ਰਹੱਸ (mysterium tremendum) ਕਹਿੰਦਾ ਹੈ। ਜਿਸ ਦਾ ਸਰਵਉੱਚ ਤਾਕਤ ਵਜੋਂ ਗੌਰਵਸ਼ਾਲੀ ਪ੍ਰਭਾਵ ਦਾ ਗਲਬਾ ਪੈਂਦਾ ਹੈ; ਉਹ ਅਕਰਸ਼ਮਈ ਰਹੱਸ (mysterium fascinans) ਦੇ ਸਾਹਮਣੇ ਧਾਰਮਿਕ ਭੈ ਨੂੰ ਵੇਖਦਾ ਹੈ ਜਿਸ ਵਿਚ ਸ਼ਰਧਾਲੂ ਸੰਪੂਰਨਤਾ ਨਾਲ ਭਰਪੂਰ ਹੁੰਦੇ ਹਨ। ਓਟੋ ਇਨ੍ਹਾਂ ਲੱਛਣਾਂ ਨੂੰ ਧਾਰਮਿਕ numinous (from latin numen means god) ਵਜੋਂ ਵੇਖਦਾ ਹੈ ਜੋ ਦੈਵੀ ਮੁਕਤੀ ਦੇ ਇਲਹਾਮ ਨਾਲ ਉਤਪੰਨ ਹੁੰਦੇ ਹਨ। ਇਹ ਅਨੁਭਵ (numinous) ਆਪਣੇ ਆਪ ਵਿਚ Holy other ਨੂੰ ਪ੍ਰਸਤੁਤ ਕਰਦਾ ਹੈ, ਜੋ ਬੁਨਿਆਦੀ ਅਤੇ ਸਮੁੱਚੇ ਰੂਪ ਵਿਚ ਵਿਲੱਖਣ ਹੁੰਦਾ ਹੈ" (ibid; 9-10)। ਓਟੋ ਦੀ ਧਾਰਨਾ ਹੈ ਕਿ ਧਰਮ ਗੈਰ-ਤਾਰਕਿਕ ਵਰਤਾਰਾ ਹੈ। ਇਸ ਨੂੰ ਅਸੀਂ ਦੁਨਿਆਵੀ ਵਰਤਾਰਿਆਂ ਦੀ ਤਰ੍ਹਾਂ ਨਹੀਂ ਸਮਝ ਸਕਦੇ। ਭਾਈ ਨੰਦ ਲਾਲ ਜੀ ਰੱਬ (ਧਰਮ) ਨੂੰ ਸਮਝਣ ਲਈ ਅਜਿਹੀ ਦ੍ਰਿਸ਼ਟੀ ਪੇਸ਼ ਕਰਦੇ ਮਨੁੱਖ ਨੂੰ ਦੱਸਦੇ ਹਨ ਕਿ ਅਗਰ ਉਹ ਰੱਬ ਨੂੰ ਵੇਖਣਾ ਚਾਹੁੰਦਾ ਹੈ ਤਾਂ ਉਸ ਨੂੰ "ਇਨ੍ਹਾਂ ਜ਼ਾਹਰਾ ਅੱਖਾਂ ਨਾਲ ਨਾ ਵੇਖ, ਕਿਉਂਕਿ ਇਹ ਤਾਂ ਤੇਰੇ ਲਈ ਰੁਕਾਵਟ ਹਨ। ਤੂੰ ਬਿਨਾ ਅੱਖਾਂ ਦੇ ਵੇਖ, ਜੋ ਕੁਝ ਵੀ ਤੂੰ ਵੇਖਣਾ ਚਾਹੁੰਦਾ ਹੈ" (ਡਾ. ਗੰਡਾ ਸਿੰਘ: ੨੦੦੯; ੭੫)।

ਮਰਸੀ ਇਲਾਡੇ, ਰੁਡੋਲਫ ਓਟੋ ਦੇ ਕਾਰਜ ਨੂੰ ਸਵੀਕਾਰਨ ਤੋਂ ਉਪਰੰਤ ਲਿਖਦਾ ਹੈ ਕਿ "ਅਸੀਂ ਪਵਿੱਤਰਤਾ ਦੇ ਪਰਪੰਚ ਅਤੇ ਇਸ ਦੀਆਂ ਸਭ ਜਟਿੱਲਤਾਵਾਂ ਨੂੰ ਪੇਸ਼ ਕਰਨਾ ਚਾਹੁੰਦੇ ਹਾਂ, ਫਿਰ ਵੀ ਇਹ ਗੈਰ-ਤਰਕਸ਼ੀਲ ਨਹੀਂ ਹੈ। ਸਾਡਾ ਸਰੋਕਾਰ ਧਰਮ ਦੇ ਤੱਤਾਂ ਨੂੰ ਤਾਰਕਿਕ ਜਾਂ ਗੈਰ-ਤਾਰਕਿਕ ਸੰਬੰਧਾਂ ਵਜੋਂ ਵੇਖਣਾ ਨਹੀਂ ਹੈ ਪਰੰਤੂ ਪਵਿੱਤਰਤਾ ਇਸ ਦੀ ਸਮੁੱਚਤਾ ਹੈ" (ibid; 10)। ਉਹ ਇਹ ਤੱਥ ਪੂਰੇ ਜ਼ੋਰ ਨਾਲ ਉਭਾਰਦਾ ਹੈ ਕਿ ਪਵਿੱਤਰਤਾ ਉੱਪਰ ਹੋਰ ਕੋਈ ਧਾਰਨਾ ਲਾਗੂ ਨਹੀਂ ਹੋ ਸਕਦੀ। ਇਸ ਦਾ ਪ੍ਰਗਟਾਅ ਆਮ ਵਸਤੂਆਂ ਜਿਵੇਂ ਪੱਥਰ ਜਾਂ ਦਰੱਖਤ ਰਾਹੀਂ ਵੀ ਹੁੰਦਾ ਹੈ ਅਤੇ ਕਈ ਵਾਰ ਇਸ ਲਈ ਵਿਸ਼ੇਸ ਜਾਂ ਮਹਾਂ ਪਵਿੱਤਰ (ਨਿਰਗੁਣ) ਪ੍ਰਤੀਕ ਵੀ ਵਰਤੇ ਜਾਂਦੇ ਹਨ। ਇਨ੍ਹਾਂ ਦੋਵਾਂ ਹਾਲਤਾਂ ਵਿਚ ਇਸ ਦਾ ਰਹੱਸਮਈ ਪ੍ਰਗਟਾਅ ਹੁੰਦਾ ਹੈ, ਜੋ ਵਿਲੱਖਣ ਹੁੰਦਾ ਹੈ। ਪਵਿੱਤਰਤਾ ਦੇ ਸੰਕਲਪ ਨਾਲ ਇਲਾਡੇ ਨੇ ਧਰਮ ਦੇ ਅਧਿਐਨ ਲਈ ਵਿਕਸਿਤ ਹੋਏ ਆਧੁਨਿਕ ਸਿਧਾਂਤਾਂ ਅਤੇ ਇਨ੍ਹਾਂ ਦੀਆਂ ਧਾਰਨਾਵਾਂ ਨੂੰ ਚੁਣੌਤੀ ਦਿੱਤੀ ਹੈ। ਉਸ ਅਨੁਸਾਰ ਆਧੁਨਿਕ ਪੱਛਮੀ ਅਨੁਭਵ ਪਵਿੱਤਰਤਾ ਦੇ ਬਹੁਤੇ ਪ੍ਰਗਟਾਵਿਆਂ ਨੂੰ ਸਵੀਕਾਰਨ ਤੋਂ ਇਨਕਾਰੀ ਹੈ। ਧਰਮ ਦੇ ਅਨੁਭਵ ਵਿਚ

ਸਮੁੱਚੀ ਕੁਦਰਤ ਪੂਜਣਯੋਗ ਬਣ ਜਾਂਦੀ ਹੈ। ਇੱਥੇ ਇਹ ਨੁਕਤਾ ਸਪੱਸ਼ਟ ਹੁੰਦਾ ਹੈ ਕਿ ਦੁਨਿਆਵੀ ਵਸਤਾਂ ਆਮ ਜੀਵਨ ਵਿਚ ਸਧਾਰਨ ਹੁੰਦੀਆਂ ਹਨ ਪਰੰਤੂ ਇਨ੍ਹਾਂ ਨਾਲ ਜਦੋਂ ਪਵਿੱਤਰਤਾ ਜੁੜ ਜਾਂਦੀ ਹੈ ਤਾਂ ਇਹ ਵਿਸ਼ੇਸ਼ ਬਣ ਜਾਂਦੀਆਂ ਹਨ। ਪੂਜਣਯੋਗ ਥਾਂਵਾਂ, ਨਾਲ ਜੁੜੀ ਪਵਿੱਤਰਤਾ ਇਨ੍ਹਾਂ ਨੂੰ ਮਹਾਨ ਬਣਾਉਂਦੀ ਹੈ। ਇਨ੍ਹਾਂ ਨਾਲ ਜੁੜੀ ਪਵਿੱਤਰਤਾ ਇਨ੍ਹਾਂ ਦੇ ਦੁਨਿਆਵੀ ਗੁਣਾਂ ਤੋਂ ਵਿਲੱਖਣ ਰੂਪ ਵਿਚ ਖ਼ੁਦ ਹੀ ਪ੍ਰਗਟ ਹੁੰਦੀ ਹੈ। ਇਲਾਡੇ ਪਵਿੱਤਰਤਾ ਨੂੰ ਸਿਧਾਂਤਕ ਪੱਧਰ 'ਤੇ ਸਮਝਦਾ ਹੈ, ਜਦੋਂਕਿ ਭਾਈ ਨੰਦ ਲਾਲ ਜੀ ਨੇ ਇਸ ਨੂੰ ਆਪਣੀ ਕਾਵਿਕ ਅੰਤਰ-ਸੂਝ ਨਾਲ ਸਮਝਿਆ ਹੈ। ਭਾਈ ਸਾਹਿਬ ਆਪਣੇ ਇਸ ਅਨੁਭਵ ਬਾਰੇ ਲਿਖਦੇ ਹਨ:

*ਦਰ ਵਜੂਦਿ ਖ਼ਾਕੀਆਂ ਪਾਕੀ ਅਜ਼ੋਸਤ*
*ਮਾ ਖ਼ੁਦਾਇ ਪਾਕ ਰਾ ਬੀਨਿੰਦਾ-ਏਮ।*

ਮਿੱਟੀ ਦੇ ਪੁਤਲਿਆਂ ਵਿਚ ਉਸੇ ਦੀ ਪਵਿੱਤਰਤਾ ਹੈ,
ਅਸਾਂ ਤਾਂ ਪਾਕ ਪਰਵਰਦਗਾਰ ਨੂੰ ਵੇਖ ਲਿਆ ਹੈ।

*(ਗ਼ਜ਼ਲ ੫੭; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਭਾਈ ਸਾਹਿਬ ਅਗਾਂਹ ਇਹ ਵੀ ਦੱਸਦੇ ਹਨ ਕਿ ਪਵਿੱਤਰਤਾ ਵਿਚ ਕਿਸੇ ਕਿਸਮ ਦਾ ਭੇਦ ਨਹੀਂ, ਇਹ ਹਰ ਥਾਂ ਅਤੇ ਹਰ ਸ਼ੈ ਵਿਚ ਇੱਕੋ ਤਰ੍ਹਾਂ ਪ੍ਰਗਟ ਹੁੰਦੀ ਹੈ:

*ਨੀਸਤ ਗ਼ੈਰ ਅਜ਼ ਆਂ ਸਨਮ ਦਰ ਪਰਦਾਇ ਦੈਰੋ ਹਰਮ*
*ਕੈ ਬਵਦ ਆਤਿਸ਼ਿ ਦੋ ਰੰਗ ਅਜ਼ ਇਖ਼ਤਲਾਫ਼ਿ ਸੰਗ ਹਾ॥੨॥*

ਉਸ ਪਿਆਰੇ ਤੋਂ ਬਿਨਾ ਕਾਅਬੇ ਅਤੇ ਬੁਤਖ਼ਾਨੇ ਵਿਚ ਹੋਰ ਕੋਈ ਅੰਤਰ ਨਹੀਂ ਹੈ, ਪੱਥਰਾਂ ਦੇ ਭੇਦ ਕਾਰਨ ਅੱਗ ਦੋ ਰੰਗੀ ਕਿਵੇਂ ਹੋ ਸਕਦੀ ਹੈ।

*(ਫੁਟਕਲ ਬੈਂਤ: ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਰੁਡੋਲਫ ਓਟੋ ਧਰਮ ਨੂੰ ਰਹੱਸ ਮੰਨਦਾ ਹੈ, ਜਦੋਂ ਕਿ ਮਰਸੀ ਇਲਾਡੇ ਇਸ ਨੂੰ ਪਵਿੱਤਰਤਾ ਕਹਿੰਦਾ ਹੈ। ਇਨ੍ਹਾਂ ਦੋਵਾਂ ਚਿੰਤਕਾਂ ਵੱਲੋਂ ਪੇਸ਼ ਕੀਤੇ ਧਰਮ ਦੇ ਲੱਛਣਾਂ ਨੂੰ ਭਾਈ ਨੰਦ ਲਾਲ ਜੀ ਨੇ ਆਪਣੇ ਇੱਕੋ ਬੰਦ ਵਿਚ ਪੇਸ਼ ਕਰ ਕੇ ਦੱਸਿਆ ਹੈ ਕਿ ਧਾਰਮਿਕ ਅਨੁਭਵ ਨੂੰ ਬਿਆਨ ਕਰਨਾ ਮੁਸ਼ਕਲ ਹੁੰਦਾ ਹੈ, ਪਰੰਤੂ ਇਹ ਕੀ ਹੁੰਦਾ ਹੈ ਇਸ ਬਾਰੇ ਇਸ ਦੀ ਪਵਿੱਤਰਤਾ ਖ਼ੁਦ ਬਿਆਨ ਕਰਦੀ ਹੈ:

*ਮੁਸ਼ਕਿਲ ਆਮਦ ਦੀਦਨਿ ਹੱਕ ਰਾ ਬਿਆਂ*
*ਮੀਦਿਹਦ ਈਂ ਜੁਮਲਾ ਰਾ ਕੁਦਰਤ ਨਿਸ਼ਾਂ॥੧੭੬॥*

ਰੱਬ ਦੇ ਦਰਸ਼ਨਾਂ ਦਾ ਬਿਆਨ ਕਰਨਾ ਮੁਸ਼ਕਲ ਹੈ,
ਉਸ ਦੀ ਸ਼ਕਤੀ ਅਥਵਾ ਪ੍ਰਕ੍ਰਿਤੀ ਹੀ ਉਸ ਦਾ ਪਤਾ ਦਿੰਦੀ ਹੈ।

*(ਜ਼ਿੰਦਗੀ ਨਾਮਾ; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਭਾਈ ਨੰਦ ਲਾਲ ਜੀ ਜ਼ਿੰਦਗੀ ਨੂੰ ਬੰਦਗੀ ਸਮਝਦੇ ਹਨ। ਉਨ੍ਹਾਂ ਨੇ ਇਹ ਸਮਝ

ਕਿਵੇਂ ਹਾਸਲ ਕੀਤੀ ਹੈ, ਇਸ ਸੰਬੰਧ ਵਿਚ ਉਹ ਆਪਣਾ ਅਨੁਭਵ ਬਿਆਨ ਕਰ ਕੇ ਧਰਮ ਨੂੰ ਸਮਝਣ ਦੀ ਵਿਧੀ ਦੱਸਦੇ ਹਨ। ਮਨੁੱਖ ਨੂੰ ਸੰਬੋਧਨ ਹੋ ਕੇ ਉਹ ਕਹਿੰਦੇ ਹਨ ਕਿ "ਜੇ ਤੂੰ ਚਾਹੁੰਦਾ ਹੈ ਰੱਬ ਦਾ ਭਗਤ ਬਣੇ, ਤਾਂ ਉਸ ਪੂਰਨ ਪੁਰਖ ਦਾ ਗਿਆਨਵਾਨ ਬਣ.....ਹਰ ਕਿਸੇ ਨੂੰ ਉਨ੍ਹਾਂ ਦੀ ਸੰਗਤ ਦੀ ਲੋੜ ਹੈ, ਤਾਂ ਜੋ ਆਪਣੇ ਮੋਤੀਆਂ ਦੀ ਲੜੀ ਖੋਲ੍ਹ ਸਕਣ। ਹੇ ਅਨਜਾਣ! ਤੂੰ (ਬਹੁ-ਮੁੱਲੇ ਖ਼ਜ਼ਾਨੇ ਦਾ ਮਾਲਕ ਹੈ, ਪਰ ਅਫਸੋਸ ਤੈਨੂੰ ਗੁਪਤ ਖ਼ਜ਼ਾਨੇ ਦਾ ਪਤਾ ਹੀ ਨਹੀਂ (ਡਾ. ਗੰਡਾ ਸਿੰਘ: ੨੦੦੯; ੯੫-੬) ਇਹ ਪ੍ਰਸ਼ਨ ਹਰ ਸ਼ਰਧਾਲੂ ਦੇ ਮਨ ਵਿਚ ਪੈਦਾ ਹੁੰਦਾ ਹੈ ਕਿ ਉਸ ਗੁਪਤ ਖ਼ਜ਼ਾਨੇ ਦਾ ਪਤਾ ਕਿਵੇ ਲੱਗੇ। ਭਾਈ ਸਾਹਿਬ ਦੱਸਦੇ ਹਨ ਕਿ ਉਸ ਗੁਪਤ ਖ਼ਜ਼ਾਨੇ ਦੇ ਤਾਲੇ ਦੀ ਕੁੰਜੀ ਨਾਮ ਹੈ, ਇਸ ਨਾਲ ਉਸ ਜਿੰਦਰੇ ਨੂੰ ਖੋਲ੍ਹਿਆ ਜਾ ਸਕਦਾ ਹੈ:

*ਕੁ.ਫਲ ਬਿਕੁਸ਼ਾਂ ਅਜ਼ ਕੁਲੀਦਿ ਨਾਮਿ ਹੱਕ*  
*ਅਜ਼ ਕਿਤਾਬਿ ਗੇਜ ਮਖ਼ਫੀ ਖ਼ਾਂ ਸਬਕ॥੧੬੭॥*

ਤੂੰ ਰੱਬ ਦੇ ਨਾਮ ਦੀ ਕੂੰਜੀ ਨਾਲ ਇਸ ਜਿੰਦਰੇ ਨੂੰ ਖੋਲ੍ਹ,  
ਇਸ ਛੁਪੇ ਖ਼ਜ਼ਾਨੇ ਦੀ ਪੋਥੀ ਵਿਚੋਂ ਸਬਕ ਪੜ੍ਹ।

*(ਜ਼ਿੰਦਗੀ ਨਾਮਾ; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਇਸ ਬੰਦ ਰਾਹੀਂ ਭਾਈ ਸਾਹਿਬ ਨਾਮ ਨੂੰ ਜ਼ਿੰਦਗੀ ਦਾ ਉਦੇਸ਼ ਅਤੇ ਇਸ ਖ਼ਜ਼ਾਨੇ ਦੀ ਚਾਬੀ (ਸਾਧਨ) ਪੋਥੀ ਨੂੰ ਦੱਸਦੇ ਹਨ। ਇਸ ਕਥਨ ਤੋਂ ਪਤਾ ਚੱਲਦਾ ਹੈ ਕਿ ਭਾਈ ਸਾਹਿਬ ਸਿੱਖੀ ਦੀ ਵਿਆਖਿਆ ਸਿੱਖੀ ਸਿਧਾਂਤਾਂ ਮੁਤਾਬਕ ਕਰਦੇ ਸਨ। ਧਰਮ ਕਿਉਂਕਿ ਜੀਵਨ ਦੇ ਬਾਹਰੀ ਅਤੇ ਅੰਦਰੂਨੀ ਪੱਖਾਂ ਨਾਲ ਸੰਬੰਧਿਤ ਹੈ, ਇਸ ਕਰਕੇ ਇਸ ਨੂੰ ਸਮਝਣ ਲਈ ਅੰਤਰ ਸੂਝ ਦੀ ਭੂਮਿਕਾ ਅਹਿਮ ਹੁੰਦੀ ਹੈ, ਜਦੋਂਕਿ ਆਧੁਨਿਕ ਅਨੁਸ਼ਾਸਨ ਤੱਥਾਂ 'ਤੇ ਆਧਾਰਿਤ ਹਨ। ਧਰਮ ਨੂੰ ਤੱਥਾਂ ਜਾਂ ਤਰਕ ਦੀ ਭਾਸ਼ਾ ਰਾਹੀਂ ਪ੍ਰਗਟ ਨਹੀਂ ਕੀਤਾ ਜਾ ਸਕਦਾ। ਭਾਈ ਨੰਦ ਲਾਲ ਜੀ ਨੇ ਅੰਤਰ ਸੂਝ ਨਾਲ ਧਰਮ ਨੂੰ ਸਮਝਿਆ ਅਤੇ ਉਹ ਖ਼ੁਦ ਧਾਰਮਿਕ ਹੋ ਗਿਆ। ਰੱਬੀ ਮਿਲਾਪ ਨੂੰ ਉਨ੍ਹਾਂ ਨੇ ਕਤਰੇ ਅਤੇ ਸਾਗਰ ਦੇ ਪ੍ਰਤੀਕ ਰਾਹੀਂ ਪੇਸ਼ ਕੀਤਾ ਹੈ:

*ਹਮਚੂ ਕਤਰਾ ਕੂ ਬਦਰਿਆ ਦਰ .ਫਤਾਦ*  
*ਐਨ ਦਰਿਆ ਗਸ਼ਤੋ ਵਸਲਸ਼ ਦਸਤਦਾਦ ॥੨੮੮॥*

ਉਸ ਪਾਣੀ ਦੇ ਕਤਰੇ ਵਾਂਗ, ਜਿਹੜਾ ਸਾਗਰ ਵਿਚ ਜਾ ਡਿੱਗਾ,  
ਸਾਗਰ ਬਣ ਗਿਆ, (ਰੱਬ ਦੇ ਚਰਨੀਂ ਢਹਿਆਂ ਨੂੰ) ਰੱਬ ਦਾ ਮਿਲਾਪ ਹੋ ਗਿਆ।

*(ਜ਼ਿੰਦਗੀ ਨਾਮਾ; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਭਾਈ ਸਾਹਿਬ ਇਹ ਵੀ ਦੱਸਦੇ ਹਨ ਕਿ ਜਦੋਂ ਕਤਰਾ ਸਾਗਰ ਨਾਲ ਰਲ ਗਿਆ, ਤਾਂ ਪਿੱਛੋਂ ਉਹ ਇਸ ਨਾਲੋਂ ਅੱਡ ਨਹੀਂ ਹੋ ਸਕਦਾ। ਜਦ ਕਤਰਾ ਸਾਗਰ ਤੋਂ ਵੱਖਰਾ ਹੋਇਆ ਤਾਂ ਉਸ ਨੂੰ ਕਤਰਾ ਹੋਣ ਦਾ ਪਤਾ ਲੱਗਾ, ਪਰੰਤੂ ਅਮਰ ਮਿਲਾਪ ਹੋਣ

ਨਾਲ ਉਸ ਦੀ ਮੁਰਾਦ ਪੂਰੀ ਹੋ ਗਈ। ਕਤਰੇ ਦਾ ਸਾਗਰ ਨਾਲ ਜੁੜਨਾ ਭਾਈ ਸਾਹਿਬ ਮੁਤਾਬਕ ਸੰਪੂਰਨ ਹੋਣਾ ਹੈ:

*ਹਮ ਚੁਨਾਂ ਹਰ ਬੰਦਾ ਕੂ ਵਾਸਿਲ ਅਸਤ*
*ਦਰ ਤਰੀਕਿ ਬੰਦਗੀ ਬਸ ਕਾਮਿਲ ਅਸਤ॥੨੯੫॥*

ਏਸੇ ਤਰਾਂ ਹਰ ਉਹ ਬੰਦਾ ਜੋ ਰੱਬ ਨਾਲ ਮਿਲ ਗਿਆ,
ਬੰਦਗੀ ਦੇ ਮਾਰਗ ਉੱਪਰ ਪੂਰਨ ਹੋ ਗਿਆ।

*(ਜ਼ਿੰਦਗੀ ਨਾਮਾ; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਰੱਬੀ ਮਿਲਾਪ ਰਾਹੀਂ ਹਾਸਲ ਵਿਚ ਪੂਰਨਤਾ ਨੂੰ ਭਾਈ ਸਾਹਿਬ ਸਦਾ ਜਾਗ੍ਰਿਤ ਅਵਸਥਾ ਕਹਿੰਦੇ ਹਨ ਅਤੇ ਇਸ ਨੂੰ ਉਹ ਗਿਆਨਵਾਨਾਂ ਦਾ ਮਾਰਗ ਮੰਨਦੇ ਹਨ:

*ਮਸਤੀਇ ਹੱਕ ਮਾਅਨੀਇ ਹੁਸ਼ਿਆਰੀ ਅਸਤ*
*ਆਰਿਫ਼ਾਂ ਰਾ ਖ਼ਾਬ ਹਮ ਬੇਦਾਰੀ ਅਸਤ॥੩੦੨॥*

ਰੱਬ ਦੀ ਮਸਤੀ ਅਸਲ 'ਚ ਸਦਾ ਹੀ ਹੋਸ਼ ਵਿਚ ਰਹਿਣਾ ਹੈ,
ਗਿਆਨਵਾਨਾਂ ਲਈ ਨੀਂਦ ਵੀ ਜਾਗਰਤਾ ਹੈ।

*(ਜ਼ਿੰਦਗੀ ਨਾਮਾ; ਭਾਈ ਨੰਦ ਲਾਲ, ਸੰਪਾ: ਡਾ. ਗੰਡਾ ਸਿੰਘ)*

ਭਾਈ ਨੰਦ ਲਾਲ ਜੀ ਦੱਸਦੇ ਹਨ ਕਿ ਧਰਮ ਕੇਵਲ ਅੰਨ੍ਹੀ ਸ਼ਰਧਾ ਨਹੀਂ, ਸਗੋਂ ਇਹ ਮਨੁੱਖ ਦੇ ਗਿਆਨਵਾਨ ਹੋਣ ਦਾ ਮਾਰਗ ਹੈ। ਮਨੁੱਖ ਆਪਣੀ ਹਉਮੈਂ ਵਿੱਚੋਂ ਨਿਕਲ ਕੇ ਜਦੋਂ ਇਹ ਜਾਣ ਲੈਂਦਾ ਹੈ ਕਿ ਉਹ ਸਾਗਰ ਦੀ ਇਕ ਬੂੰਦ ਹੈ, ਜਿਸ ਦੀ ਅਹਿਮੀਅਤ ਸਾਗਰ ਕਰਕੇ ਹੈ। ਇਸ ਪ੍ਰਕਾਰ ਉਹ ਧਰਮ ਦੀ ਸਮਝ ਨੂੰ ਗਿਆਨਵਾਨਾਂ ਦਾ ਮਾਰਗ ਕਹਿੰਦੇ ਹਨ। ਗਿਆਨਵਾਨ ਮਨੁੱਖ ਨੀਂਦ ਵਿਚ ਵੀ ਜਾਗਦਾ ਹੈ। ਮਨੁੱਖ ਨੂੰ ਜਗਾਉਣ ਵਿਚ ਭਾਈ ਸਾਹਿਬ ਦੀਆਂ ਰਚਨਾਵਾਂ ਧਰਮ ਦੇ ਪ੍ਰਕਾਸ਼ ਨਾਲ ਭਰਪੂਰ ਹਨ।

***ਹਵਾਲੇ :***

*ਡਾ. ਗੰਡਾ ਸਿੰਘ, ਸੰਪਾ: (੨੦੦੯) ਭਾਈ ਨੰਦ ਲਾਲ ਗ੍ਰੰਥਾਵਲੀ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ਨਵਾਂ ਐਡੀਸ਼ਨ।*

*ਵੀਰ ਸਿੰਘ, ਭਾਈ ਸੰਪਾ. (੨੦੧੨) ਗੰਜ ਨਾਮਹ ਸਟੀਕ: ਕ੍ਰਿਤ ਨੰਦ ਲਾਲ ਗੋਇਆ, ਭਾਈ ਵੀਰ ਸਿੰਘ ਸਾਹਿਤ ਸਦਨ, ਨਵੀ ਦਿੱਲੀ।*

*Eliade, Mircea (1987) The Sacred And Profane: The Nature of Religion, A Harvest Harcourt, Inc, New York.*

*_______ (1999) " A New Humanism", McCutcheon, Russel T., ed., The Indider/Outsider Problem in The Study of Religion, Cassell, London, pp. 95-103.*

*Pals, Daniel L. (2006) Eight Theories of Religion, Oxford University Press, Inc. New York, Second Edition.*

*Wach, Joachim (1999) "The Meaning and Task of The History of Religions: Religionswissenschaft", McCutcheon, ed., The Indider/Outsider Problem in The Study of Religion, Russel T., Cassell, London, pp., 82-94.*

# ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ

*-ਬੀਬੀ ਪ੍ਰਕਾਸ਼ ਕੌਰ**

*ਪੰਜਿ ਪਿਆਲੇ ਪੰਜਿ ਪੀਰ ਛਠਮੁ ਪੀਰੁ ਬੈਠਾ ਗੁਰੁ ਭਾਰੀ।*
*ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ।*
*. . . ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ। (ਵਾਰ ੧:੪੮)*

ਸਿੱਖ ਧਰਮ ਦੇ ਮਹਾਨ ਵਿਦਵਾਨ ਤੇ ਦਾਰਸ਼ਨਿਕ ਭਾਈ ਗੁਰਦਾਸ ਜੀ ਦੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੇ ਗੁਰਗੱਦੀ ਉੱਪਰ ਸੁਸ਼ੋਭਿਤ ਹੋਣ ਉਪਰੰਤ ਉਚਾਰੇ ਗਏ ਉਪਰੋਕਤ ਸ਼ਬਦਾਂ ਰਾਹੀਂ ਗੁਰੂ ਸਾਹਿਬ ਦੀਆਂ ਕੁਝ ਵਿਸ਼ੇਸ਼ ਵਡਿਆਈਆਂ ਦੀ ਝਲਕ ਪ੍ਰਤੱਖ ਦਿਖਾਈ ਦੇਂਦੀ ਹੈ।

"ਪੰਜਿ ਪਿਆਲੇ" ਤੋਂ ਭਾਵ ਹੈ- ਸ਼ੁਭ ਗੁਣ-ਸਤਿ, ਸੰਤੋਖ, ਦਇਆ, ਧਰਮ ਤੇ ਧੀਰਜ।

ਪੰਜਿ ਪੀਰ ਦੇ ਅਰਥ ਹਨ- ਸ੍ਰੀ ਗੁਰੂ ਨਾਨਕ ਸਾਹਿਬ ਤੋਂ ਸ੍ਰੀ ਗੁਰੂ ਅਰਜਨ ਸਾਹਿਬ ਤਕ ਪੰਜ ਪਾਤਸ਼ਾਹੀਆਂ।

"ਅਰਜਨੁ ਕਾਇਆ ਪਲਟਿ ਕੈ ਮੂਰਤਿ ਹਰਿਗੋਬਿੰਦ ਸਵਾਰੀ" ਤੋਂ ਭਾਵ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਇੱਕੋ ਜੋਤ ਦੇ ਦੋ ਸਰੂਪ ਸਨ, ਸਰੀਰਾਂ ਵਿਚ ਹੀ ਭੇਦ ਸੀ, ਜੋਤ ਇੱਕੋ ਹੀ ਸੀ। ਜੋਤ ਭਾਵ ਆਤਮਾ ਤਾਂ ਸਦਾ ਸਜੀਵ ਰਹਿੰਦੀ ਹੈ। ਬਿਨਸਦਾ ਤਾਂ ਸਰੀਰ ਹੈ। "ਦਲਿ ਭੰਜਨ ਗੁਰੁ ਸੂਰਮਾ ਵਡ ਜੋਧਾ ਬਹੁ ਪਰਉਪਕਾਰੀ" ਇਹ ਪੰਕਤੀਆਂ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀਆਂ ਸਿਫਤਾਂ ਤੇ ਵਿਸ਼ੇਸ਼ਤਾਵਾਂ ਦੀਆਂ ਪ੍ਰਤੀਕ ਹਨ।

ਇਸ ਤਰ੍ਹਾਂ ਸਿੱਖ ਗੁਰੂ ਸਾਹਿਬਾਨ ਦਸ ਜਾਮਿਆਂ ਵਿਚ ਸੰਸਾਰ ਦਾ ਉੱਧਾਰ ਕਰਨ ਹਿੱਤ ਸਮੇਂ-ਸਮੇਂ ਪ੍ਰਕਾਸ਼ ਹੋਏ, ਪਰ ਉਨ੍ਹਾਂ ਵਿਚ ਜੋਤ ਇੱਕੋ ਹੀ ਸੀ। ਜਿਸ ਤਰ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਆਤਮਾ ਨੇ ਭਾਈ ਲਹਿਣਾ ਜੀ ਵਿਚ ਪ੍ਰਵੇਸ਼ ਕਰ ਕੇ, ਉਨ੍ਹਾਂ ਨੂੰ ਸ੍ਰੀ ਗੁਰੂ ਅੰਗਦ ਦੇਵ ਜੀ ਬਣਾ ਦਿੱਤਾ, ਉਸੇ ਤਰ੍ਹਾਂ ਸ੍ਰੀ ਗੁਰੂ ਅੰਗਦ ਦੇਵ ਜੀ ਤੋਂ ਪ੍ਰਵੇਸ਼ ਹੁੰਦੀ ਹੋਈ "ਜੋਤਿ ਓਹਾ ਜੁਗਤਿ ਸਾਇ ਸਹਿ ਕਾਇਆ ਫੇਰਿ ਪਲਟੀਐ" ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜੋਤ ਅਖੀਰ ਵਿਚ ਦਸਵੇਂ ਜਾਮੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਆ ਬਿਰਾਜੀ ਤੇ "ਗੁਰੂ ਨਾਨਕ-ਗੋਬਿੰਦ ਰੂਪ" ਅਖਵਾਈ। ਪ੍ਰਸਿੱਧ ਇਤਿਹਾਸਕਾਰ ਡਾ. ਗੋਕਲ ਚੰਦ ਨਾਰੰਗ ਲਿਖਦਾ ਹੈ ਕਿ ਜਿਸ ਖਾਲਸੇ ਦੀ ਸਾਜਨਾ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਕੀਤੀ, ਉਸ ਦੀ ਮਿੱਟੀ ਸ੍ਰੀ ਗੁਰੂ

**੮੬, ਟੈਗੋਰ ਨਗਰ, ਜਲੰਧਰ। ਮੋ: ੯੮੮੮੧੮੬੦੮੬*

ਨਾਨਕ ਦੇਵ ਜੀ ਨੇ ਗੋਈ ਸੀ। ਜਿਸ ਫੌਲਾਦ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਸਿੰਘਾਂ ਦਾ ਪਹਿਰਾਵਾ ਬਣਾਇਆ, ਉਸ ਦਾ ਲੋਹਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿਆਰ ਕੀਤਾ। ਜੋ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਾਧ-ਸੰਗਤ ਵਿਚ ਵਰਤਾਇਆ, ਉਸੇ ਸ਼ਬਦ ਤੇ ਸ਼ਬਦ ਦਾ ਜਾਪ ਕਰਨ ਵਾਲੀ ਸੰਗਤ ਦੀ ਰੱਖਿਆ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕੀਤੀ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਵੀ ਉਨ੍ਹਾਂ ਆਦਰਸ਼ਾਂ ਦਾ ਹੀ ਪ੍ਰਚਾਰ ਕੀਤਾ ਜੋ ਉਨ੍ਹਾਂ ਤੋਂ ਪਹਿਲੇ ਹੋਏ ਪੰਜ ਗੁਰੂ ਸਾਹਿਬਾਨ ਨੇ ਕੀਤਾ ਸੀ। ਛੇਵੇਂ ਪਾਤਸ਼ਾਹ ਜੀ ਨੇ ਮੀਰੀ ਤੇ ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ, ਆਪਣੇ ਲਈ ਕੋਈ ਇਲਾਕੇ ਨਹੀਂ ਹਥਿਆਏ, ਆਪਣੀ ਕੋਈ ਨਿੱਜੀ ਜਾਇਦਾਦ ਨਹੀਂ ਬਣਾਈ, ਬਲਕਿ ਲੋਕਾਂ ਨੂੰ ਜ਼ੁਲਮ ਦਾ ਟਾਕਰਾ ਕਰਨ ਦੀ ਜਾਚ ਸਿਖਾਈ ਅਤੇ ਉਨ੍ਹਾਂ ਅੰਦਰ ਸਵੈਮਾਣ ਦੀ ਭਾਵਨਾ ਜਗਾਈ। ਲੜਾਈਆਂ ਵੀ ਉਨ੍ਹਾਂ ਆਪ ਨਹੀਂ ਲੜੀਆਂ, ਸਗੋਂ ਉਨ੍ਹਾਂ ਦੇ ਗ਼ਲੇ ਆ ਪਈਆਂ ਤੇ ਉਨ੍ਹਾਂ ਸੂਰਬੀਰ ਯੋਧਿਆਂ ਵਾਂਗ ਡਟ ਕੇ ਮੁਕਾਬਲਾ ਕੀਤਾ ਤੇ ਚਾਰੇ ਜੰਗਾਂ ਜਿੱਤ ਕੇ ਸੰਸਾਰ ਨੂੰ ਦੱਸ ਦਿੱਤਾ ਕਿ ਜਾਤੀ ਤੇ ਕੌਮੀ ਅਣਖ ਲਈ ਜੇ ਔਕੜਾਂ ਤੇ ਮੁਸ਼ਕਿਲਾਂ ਨਾਲ ਜੂਝਣਾ ਪਵੇ, ਤਾਂ ਡਟ ਕੇ ਟਾਕਰਾ ਕਰਨਾ ਹੀ ਉੱਚਿਤ ਹੈ, ਆਪ ਦੀ ਕਿਰਪਾਨ ਕੇਵਲ ਸ਼ਕਤੀ ਦਾ ਹੀ ਚਿੰਨ ਨਹੀਂ ਸੀ, ਭਗਤੀ ਦਾ ਪ੍ਰਤੀਕ ਵੀ ਸੀ। ਇਸ ਨਾਲ ਉਨ੍ਹਾਂ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਵਿਖਾਏ ਰਸਤੇ ਨੂੰ ਹੀ ਮੂਰਤੀਮਾਨ ਕੀਤਾ। ਧਰਮ ਦੀ ਰੱਖਿਆ ਲਈ ਜੋ ਬੀਜ ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਬੀਜਿਆ ਸੀ, ਉਹ ਹੁਣ ਵੱਧ ਫੁਲ ਕੇ ਰੁੱਖ਼ ਬਣ ਚੁੱਕਾ ਸੀ। ਜੋ ਦੀਨਾਂ, ਕਮਜ਼ੋਰਾਂ, ਲਿਤਾੜੇ ਹੋਇਆਂ ਨੂੰ ਆਪਣੀ ਛਾਂ ਥੱਲੇ ਪਨਾਹ ਦੇਣ ਯੋਗ ਹੋ ਗਿਆ ਸੀ। ਸ੍ਰੀ ਗੁਰੂ ਨਾਨਕ ਸਾਹਿਬ ਜੀ ਨੇ ਬਾਬਰ ਨੂੰ 'ਜਾਬਰ' ਕਹਿਣ ਦੀ ਦਲੇਰੀ ਕੀਤੀ ਸੀ। ਉਸ ਦੀ ਫੌਜ ਨੂੰ "ਪਾਪ ਕੀ ਜੰਞ" ਕਹਿਣ ਦਾ ਸਾਹਸ ਕੀਤਾ ਸੀ। ਉਸ ਨੂੰ ਜਰਵਾਣਾ ਕਹਿਣ ਦੀ ਜ਼ੁਰਅੱਤ ਕੀਤੀ ਸੀ, ਹਿੰਦੁਸਤਾਨ 'ਤੇ ਹਮਲਾ ਕਰਨ ਵਾਲਾ ਜਮ ਕਿਹਾ ਸੀ। ਮੀਰੀ ਪੀਰੀ ਦੇ ਮਾਲਕ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਦੇਸ਼-ਵਾਸੀਆਂ ਅੰਦਰ ਜ਼ੁਲਮ ਵਿਰੁੱਧ ਖੜ੍ਹੇ ਹੋਣ ਦਾ ਸਾਹਸ ਪੈਦਾ ਕੀਤਾ, ਉਨ੍ਹਾਂ ਨੂੰ ਸਵੈਮਾਣ ਲਈ ਜੂਝਣ ਦਾ ਢੰਗ ਸਿਖਾਇਆ ਤੇ ਬਦੋ-ਬਦੀ ਗ਼ਲ ਪਈਆਂ ਜੰਗਾਂ ਨੂੰ ਲੜਿਆ ਤੇ ਜਿੱਤ ਪ੍ਰਾਪਤ ਕੀਤੀ ਤਾਂ ਗੁਰੂ ਸਾਹਿਬ ਨੇ ਉਹੋ ਹੀ ਕਾਰਜ ਕੀਤਾ ਜੋ ਪਹਿਲੇ ਪਾਤਸ਼ਾਹ ਨੇ ਧਰਮ ਰਾਹੀਂ ਪ੍ਰਚਾਰਿਆ ਸੀ। ਉਨ੍ਹਾਂ ਨੇ ਭਗਤੀ ਤੇ ਸ਼ਕਤੀ ਦਾ ਸੁਮੇਲ ਕਰ ਕੇ ਦੇਸ਼-ਵਾਸੀਆਂ ਅੰਦਰ ਸਾਹਸ ਪੈਦਾ ਕੀਤਾ।

ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਗੁਰਗੱਦੀ 'ਤੇ ਬਿਰਾਜਮਾਨ ਹੋਣ ਤੋਂ ਬਾਅਦ ਪਾਵਨ ਸ੍ਰੀ ਦਰਬਾਰ ਸਾਹਿਬ ਸ੍ਰੀ ਹਰਿਮੰਦਰ ਸਾਹਿਬ ਦੇ ਸਾਹਮਣੇ 'ਅਕਾਲ ਬੁੰਗਾ' ਦੀ ਸਿਰਜਣਾ ਕੀਤੀ, ਜੋ ਅੱਜ ਸ੍ਰੀ ਅਕਾਲ ਤਖਤ ਸਾਹਿਬ ਦੇ ਪਵਿੱਤਰ ਨਾਮ

ਨਾਲ ਸਮੂਹ ਸੰਸਾਰ ਵਿਖੇ ਚਾਨਣ-ਮੁਨਾਰਾ ਬਣ ਰੋਸ਼ਨੀ ਪ੍ਰਦਾਨ ਕਰ ਰਿਹਾ ਹੈ। ਇਸ ਪਾਵਨ ਅਸਥਾਨ ਦੀ ਸਥਾਪਨਾ ਦਾ ਕਾਰਨ ਸੰਸਾਰਿਕ ਅਤੇ ਰਾਜਨੀਤਿਕ ਮਸਲਿਆਂ 'ਤੇ ਵੀਚਾਰ ਉਪਰੰਤ ਫੈਸਲਾ ਲੈਣਾ ਸੀ। ਇਸੇ ਪਵਿੱਤਰ ਸਥਾਨ 'ਤੇ ਬੀਰ-ਰਸੀ ਵਾਰਾਂ ਰਾਹੀਂ ਯੋਧੇ ਅਤੇ ਸੂਰਮੇ ਤਿਆਰ ਹੋਣ ਲੱਗ ਪਏ। ਦੂਰ-ਦੁਰਾਡੇ ਤੋਂ ਸਿੱਖ ਸ਼ਸਤਰਾਂ ਅਤੇ ਘੋੜਿਆਂ ਸਮੇਤ ਭੇਟਾ ਲੈ ਕੇ ਪੁੱਜਣ ਲੱਗੇ ਅਤੇ ਗੁਰੂ ਸਾਹਿਬ ਦੀ ਫੌਜ ਵਿਚ ਚਾਅ ਨਾਲ ਭਰਤੀ ਹੋਣ ਲੱਗ ਪਏ। ਸ੍ਰੀ ਅੰਮ੍ਰਿਤਸਰ ਸ਼ਹਿਰ ਦੀ ਰੱਖਿਆ ਦੇ ਪੱਖ ਤੋਂ ਆਪ ਜੀ ਨੇ ਛੇਤੀ ਹੀ ਇਕ ਕਿਲ੍ਹਾ (ਲੋਹਗੜ੍ਹ) ਵੀ ਬਣਾਇਆ। ਫੌਜਾਂ ਦੀ ਤਿਆਰੀ ਦੇ ਮਨੋਰਥ ਕੇਵਲ ਜ਼ਬਰ ਤੇ ਜ਼ੁਲਮ ਵਿਰੁੱਧ ਗਰੀਬ ਅਤੇ ਧਰਮ ਦੀ ਰੱਖਿਆ ਲਈ ਤੇ ਨਿਤਾਣੀ ਅਤੇ ਨਿਆਸਰੀ ਹੋਈ ਭਾਰਤੀ ਜਨਤਾ 'ਚ ਸਵੈਮਾਣ ਅਤੇ ਅਣਖ ਦੀ ਰੂਹ ਫੂਕਣ ਲਈ ਸਨ। ਡਾ. ਗੋਕਲ ਚੰਦ ਨਾਰੰਗ ਅਨੁਸਾਰ, " ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦਾ ਮਨੋਰਥ ਸ਼ਾਹੀ ਫੌਜ਼ਾਂ 'ਤੇ ਜਿੱਤ ਪ੍ਰਾਪਤ ਕਰਨ ਦਾ ਨਹੀਂ ਸੀ, ਬਲਕਿ ਮਹੱਤਵਪੂਰਨ ਗੱਲ ਤਾਂ ਇਹ ਸੀ ਕਿ ਉਨ੍ਹਾਂ ਦਾ ਮਨੋਰਥ ਆਪਣੇ ਸਮੇਂ ਦੀ ਤਾਕਤਵਰ ਤੇ ਬਲਵਾਨ ਇਕ ਵੱਡੀ ਹਕੂਮਤ ਵਿਰੁੱਧ ਟੱਕਰ ਲੈ ਕੇ ਉਸ ਦਾ ਭਰਮ ਚੂਰ-ਚੂਰ ਕਰਨਾ ਸੀ। "

ਭਾਈ ਗੁਰਦਾਸ ਜੀ ਦੇ ਕਹੇ ਅਨੁਸਾਰ ਗੁਰੂ ਸਾਹਿਬ ਬਹੁ-ਪਰਉਪਕਾਰੀ ਵੀ ਸਨ। ਸਬਰ, ਸੰਤੋਖ, ਸ਼ਹਿਣਸ਼ੀਲਤਾ, ਸੰਜਮ ਤੇ ਸਦਭਾਵਨਾ ਉਨ੍ਹਾਂ ਦੇ ਮੁੱਖ ਗੁਣ ਸਨ। ਆਪ ਹਰ ਜਾਤੀ, ਹਰ ਧਰਮ, ਹਰ ਵਿਅਕਤੀ ਨਾਲ ਪਿਆਰ ਕਰਦੇ ਸਨ। ਕਿਸੇ ਨਾਲ ਈਰਖਾ, ਦਵੈਸ਼, ਦੁਸ਼ਮਣੀ ਉਨ੍ਹਾਂ ਕਦੇ ਨਹੀਂ ਸੀ ਕੀਤੀ। ਉਹ ਜ਼ਾਹਰ ਤੇ ਬਾਤਨ ਇੱਕੋ ਜਿਹੇ ਸਨ। ਉਹ ਸਭ ਧਰਮਾਂ ਦਾ ਸਤਿਕਾਰ ਕਰਦੇ ਸਨ। ਉਨ੍ਹਾਂ ਨੇ ਸ੍ਰੀ ਹਰਿਗੋਬਿੰਦਪੁਰ ਨਗਰ ਵਿਖੇ ਮੁਸਲਮਾਨਾਂ ਲਈ ਉਚੇਚੀ ਮਸੀਤ ਬਣਵਾਈ। ਉਨ੍ਹਾਂ ਅੰਦਰ ਪਰਾਈ ਪੀੜ ਜਰਨ ਦਾ ਕਿਤਨਾ ਮਹਾਨ ਗੁਣ ਸੀ, ਇਸ ਦਾ ਪਤਾ ਗਵਾਲੀਅਰ ਦੇ ਕਿਲ੍ਹੇ ਵਿਚ ਬਿਦੋਸ਼ੇ ਕੈਦੀ ਰਾਜਿਆਂ ਦੀ ਸਹਾਇਤਾ ਕਰ ਕੇ, ਉਨ੍ਹਾਂ ਨੂੰ ਮੁਕਤ ਕਰਾਉਣ ਦੀ ਘਟਨਾ ਤੋਂ ਲੱਗਦਾ ਹੈ। ਏਸੇ ਕਰਕੇ ਆਪ ਨੂੰ ਬੰਦੀ-ਛੋੜ ਦਾਤਾ ਕਰਕੇ ਵੀ ਯਾਦ ਕੀਤਾ ਜਾਂਦਾ ਹੈ। ਆਪ ਹਮੇਸ਼ਾਂ ਫੁਰਮਾਇਆ ਕਰਦੇ ਸਨ, ਗਰੀਬ ਦਾ ਮੂੰਹ, ਗੁਰੂ ਦੀ ਗੋਲਕ, ਭਾਵ ਗਰੀਬ ਭੁੱਖੇ ਤੇ ਲੋੜਵੰਦਾਂ ਦੇ ਮੂੰਹ ਵਿਚ ਭੋਜਨ ਪਾਉਣਾ, ਗੁਰੂ ਨੂੰ ਭੇਟ ਚੜਾਉਣ ਦੇ ਤੁਲ ਹੈ। ਗੁਰੂ ਸਾਹਿਬ ਬਾਰੇ ਡਾ. ਇੰਦੂ ਭੂਸ਼ਨ ਬੈਨਰਜੀ ਆਖਦਾ ਹੈ ਕਿ ਇਹੀ ਕਾਰਨ ਹਨ ਕਿ ਗੁਰੂ ਸਾਹਿਬ ਨੂੰ ਸਾਰੇ ਦਿਲੋਂ ਚਾਹੁੰਦੇ ਸਨ ਤੇ ਪਿਆਰ ਕਰਦੇ ਸਨ ਤੇ ਹਰ ਦੁੱਖ, ਤਕਲੀਫ ਤੇ ਬਿਖੜੇ ਸਮੇਂ ਉਨ੍ਹਾਂ ਦਾ ਸਾਥ ਚਾਹੁੰਦੇ ਤੇ ਦੇਂਦੇ ਸਨ। ■

# ਸੰਖੇਪ ਜੀਵਨ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ

*-ਕਵੀਸ਼ਰ ਸਵਰਨ ਸਿੰਘ ਭੌਰ**

ਸਿੱਖ ਕੌਮ ਦੇ ਅਠਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਨਮ ੮ ਸਾਵਣ, ਸੰਮਤ ੧੭੧੩ (੭ ਜੁਲਾਈ, ਸੰਨ ੧੬੫੬) ਨੂੰ ਕੀਰਤਪੁਰ ਸਾਹਿਬ ਵਿਖੇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦੇ ਘਰ ਮਾਤਾ ਕਿਸ਼ਨ ਕੌਰ ਜੀ ਦੀ ਪਾਵਨ ਕੁੱਖ ਤੋਂ ਹੋਇਆ। ਗੁਰੂ ਸਾਹਿਬ ਜੀ ਸਭ ਤੋਂ ਛੋਟੀ ਉਮਰ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਤਮਿਕ ਰੱਬੀ ਖ਼ਜ਼ਾਨੇ ਦੇ ਮਾਲਕ ਸਨ। ਉਸ ਸਮੇਂ ਦਿੱਲੀ ਦੇ ਤਖਤ 'ਤੇ ਸ਼ਾਹਜਹਾਨ ਦਾ ਰਾਜ ਸੀ।

ਸੰਨ ੧੬੫੭ ਵਿਚ ਸ਼ਾਹਜਹਾਨ ਬਿਮਾਰੀ ਦੀ ਹਾਲਤ ਵਿਚ ਸੀ। ਸ਼ਾਹਜਹਾਨ ਦੇ ਚਾਰ ਪੁੱਤਰ-- ਦਾਰਾ ਸ਼ਿਕੋਹ, ਔਰੰਗਜ਼ੇਬ, ਸੁਜਾਦ ਅਤੇ ਮੁਰਾਦ ਸਨ। ਤਖਤ ਦਾ ਅਸਲੀ ਹੱਕਦਾਰ ਦਾਰਾ ਸ਼ਿਕੋਹ ਸੀ। ਸ਼ਾਹਜਹਾਨ ਦੇ ਪੁੱਤਰਾਂ ਦਾ ਖਿਆਲ ਸੀ ਕਿ ਸ਼ਾਹਜਹਾਨ ਮਰਨ ਤੋਂ ਪਹਿਲਾਂ ਪਤਾ ਨਹੀਂ ਕਿਸ ਨੂੰ ਤਖਤ ਦੇ ਜਾਵੇ, ਇਸ ਲਈ ਉਹ ਸ਼ਾਹਜਹਾਨ ਦੇ ਜਿਊਂਦੇ-ਜੀਅ ਤਖਤ ਵਾਸਤੇ ਆਪੋ-ਆਪਣੇ ਵੱਖਰੇ ਯਤਨ ਕਰਨ ਲੱਗ ਪਏ। ਮੁਰਾਦ ਤੇ ਔਰੰਗਜ਼ੇਬ ਇਕ ਪਾਸੇ ਹੋ ਗਏ। ਔਰੰਗਜ਼ੇਬ ਨੇ ਧੋਖੇ ਨਾਲ ਮੁਰਾਦ ਨੂੰ ਕੈਦ ਕਰ ਲਿਆ ਤੇ ਗਵਾਲੀਅਰ ਦੇ ਕਿਲ੍ਹੇ ਵਿਚ ਕਤਲ ਕਰਵਾ ਦਿੱਤਾ। ਇਸ ਤਰ੍ਹਾਂ ਆਪਣੇ ਸਾਰੇ ਭਰਾਵਾਂ ਤੇ ਪਿਤਾ ਸ਼ਾਹਜਹਾਨ ਨੂੰ ਧੋਖੇਬਾਜ਼ ਔਰੰਗਜ਼ੇਬ ਨੇ ਵਾਰੀ ਵਾਰੀ ਖਤਮ ਕਰ ਦਿੱਤਾ। ਔਰੰਗਜ਼ੇਬ ਨੇ ੨੨ ਜੁਲਾਈ, ਸੰਨ ੧੬੫੮ ਨੂੰ ਤਖਤ ਹਾਸਲ ਕਰ ਕੇ 'ਆਲਮਗੀਰ' ਖ਼ਿਤਾਬ ਧਾਰਨ ਕੀਤਾ।

ਗੁਰੂ-ਘਰ ਦੇ ਦੋਖੀਆਂ ਨੇ ਔਰੰਗਜ਼ੇਬ ਨੂੰ ਚੁੱਕਿਆ ਕਿ ਸਤਵੇਂ ਪਾਤਸ਼ਾਹ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਦਾਰਾ ਸ਼ਿਕੋਹ ਨੂੰ ਰਾਜ-ਭਾਗ ਦਿਵਾਉਣ ਵਿਚ ਸਹਾਇਤਾ ਕੀਤੀ ਸੀ, ਨਾਲੇ ਦਾਰਾ ਸ਼ਿਕੋਹ ਉਨ੍ਹਾਂ ਦੀ ਦਵਾਈ ਨਾਲ ਰਾਜੀ ਹੋਇਆ ਸੀ। ਉਨ੍ਹਾਂ ਦੇ ਵੱਡਿਆਂ ਨੇ ਇਕ ਗ੍ਰੰਥ ਸਾਹਿਬ ਲਿਖਿਆ ਹੈ, ਜਿਸ ਵਿਚ ਮੁਸਲਮਾਨਾਂ ਦੇ ਮਤ ਦੇ ਵਿਰੁੱਧ ਲਿਖਿਆ ਹੈ। ਸਤਵੇਂ ਪਾਤਸ਼ਾਹ ਨੂੰ ਦਿੱਲੀ ਸੱਦ ਕੇ ਨਿਰਣਾ ਕਰ ਲੈਣਾ ਚਾਹੀਦਾ ਹੈ। ਕਈਆਂ ਦੇ ਪਾਸੋਂ ਸੁਣਿਆ ਹੈ ਕਿ ਉਹ ਕਰਾਮਾਤਾਂ ਵੀ ਵਿਖਾਉਂਦੇ ਹਨ। ਚੁਗਲਾਂ ਦੀਆਂ ਇਨ੍ਹਾਂ ਚਾਲਾਂ ਨੇ ਰੰਗ ਲਿਆਂਦਾ ਤੇ ਔਰੰਗਜ਼ੇਬ ਨੇ ਹਰਕਾਰੇ ਭੇਜੇ ਕਿ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੂੰ ਦਿੱਲੀ ਦਰਬਾਰ ਵਿਚ ਆਣ ਕੇ ਸਵਾਲਾਂ ਦਾ ਜਵਾਬ ਦੇਣਾ ਚਾਹੀਦਾ ਹੈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ

**ਪਿੰਡ ਤੇ ਡਾਕ: ਸਰਲੀ ਕਲਾਂ, ਵਾਇਆ ਜੰਡਿਆਲਾ ਗੁਰੂ, ਜ਼ਿਲ੍ਹਾ ਤਰਨ ਤਾਰਨ- ੧੪੩੧੧੫*
*ਮੋ: ੯੮੭੨੨-੫੭੬੪੨*

ਆਪਣੇ ਵੱਡੇ ਪੁੱਤਰ ਰਾਮ ਰਾਇ ਨੂੰ ਦਿੱਲੀ ਜਾਣ ਵਾਸਤੇ ਹੁਕਮ ਕਰ ਦਿੱਤਾ ਅਤੇ ਕਿਹਾ ਕਿ "ਔਰੰਗਜ਼ੇਬ ਤੇ ਉਸ ਦੇ ਕਾਜ਼ੀਆਂ ਦੇ ਮਨ ਵਿਚ ਜੋ ਸ਼ੰਕੇ ਹੋਣਗੇ, ਉਨ੍ਹਾਂ ਦਾ ਜਵਾਬ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਆਸ਼ੇ ਨਾਲ ਦੇਣਾ, ਕਿਸੇ ਦੀ ਫੋਕੀ ਖੁਸ਼ਾਮਦ ਨਹੀਂ ਕਰਨੀ। ਸ੍ਰੀ ਗੁਰੂ ਨਾਨਕ ਦੇਵ ਜੀ ਤੁਹਾਡੇ ਅੰਗ-ਸੰਗ ਹੈਨ।" ਦਿੱਲੀ ਦਰਬਾਰ ਵਿਚ ਜਾਣ ਵੇਲੇ ਰਾਮ ਰਾਇ ਦੇ ਨਾਲ ਸਿਆਣੇ ਪ੍ਰਚਾਰਕ ਵੀ ਸਤਿਗੁਰਾਂ ਨੇ ਭੇਜ ਦਿੱਤੇ।

ਰਾਮ ਰਾਇ ਦੀ ਅਜ਼ਮਤ ਪਰਖਣ ਲਈ ਬਾਦਸ਼ਾਹ ਨੇ ਕਈ ਸਵਾਲ ਪੁੱਛੇ ਤੇ ਰਾਮ ਰਾਇ ਸਹੀ ਉੱਤਰ ਦਿੰਦਾ ਰਿਹਾ। ਕਾਜ਼ੀਆਂ ਦੀ ਕੋਈ ਪੇਸ਼ ਨਾ ਗਈ। ਇਕ ਦਿਨ ਕਾਜ਼ੀਆਂ ਦੀ ਚੁਗਲੀ 'ਤੇ ਬਾਦਸ਼ਾਹ ਨੇ ਰਾਮ ਰਾਇ ਕੋਲੋਂ ਪੁੱਛਿਆ ਕਿ ਬਾਣੀ ਵਿਚਲੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਤੁਕ "ਮਿਟੀ ਮੁਸਲਮਾਨ ਕੀ ਪੇੜੈ ਪਈ ਕੁਮ੍ਹਿਆਰ" ਦਾ ਭਾਵ ਕੀ ਹੈ? ਕਾਜ਼ੀਆਂ ਦੀ ਚੋਟ ਆਖਰ ਟਿਕਾਣੇ ਲੱਗ ਗਈ। ਰਾਮ ਰਾਇ ਨੇ ਬਾਦਸ਼ਾਹ ਨੂੰ ਖੁਸ਼ ਕਰਨ ਵਾਸਤੇ ਕਹਿ ਦਿੱਤਾ ਕਿ "ਲਿਖਾਰੀ ਦੀ ਭੁੱਲ ਹੈ, 'ਮਿਟੀ ਬੇਈਮਾਨ ਕੀ' ਉਚਾਰਿਆ ਹੈ।" ਰਾਮ ਰਾਇ ਤੋਂ ਇਹ ਸੁਣ ਕੇ ਔਰੰਗਜ਼ੇਬ ਤੇ ਕਾਜ਼ੀ ਮੁਲਾਣੇ ਖੁਸ਼ ਹੋ ਗਏ। ਬਾਦਸ਼ਾਹ ਨੇ ਰਾਮ ਰਾਇ ਨੂੰ ਖਿੱਲਤ ਪ੍ਰਦਾਨ ਕੀਤੀ ਤੇ ਦਰਬਾਰ ਉਠਾ ਦਿੱਤਾ।

ਰਾਮ ਰਾਇ ਨੇ ਔਰੰਗਜ਼ੇਬ ਤੇ ਉਸ ਦੇ ਕਾਜ਼ੀਆਂ ਨੂੰ ਤਾਂ ਖੁਸ਼ ਕਰ ਦਿੱਤਾ, ਪਰ ਗੁਰਸਿੱਖ ਸ਼ਰਧਾਲੂਆਂ ਨੇ ਇਹ ਸੁਣ ਕੇ ਬਹੁਤ ਬੁਰਾ ਮਨਾਇਆ। ਉਨ੍ਹਾਂ ਇਕ ਸਿੱਖ ਨੂੰ ਕੀਰਤਪੁਰ ਸਾਹਿਬ ਵੱਲ ਤੋਰ ਕੇ ਸਾਰੀ ਕਹਾਣੀ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਪਾਸ ਜਾ ਪਹੁੰਚਾਈ ਕਿ ਰਾਮ ਰਾਇ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਖੁਸ਼ ਕਰਨ ਵਾਸਤੇ 'ਮਿਟੀ ਬੇਈਮਾਨ ਕੀ' ਸਬਦ ਕਹੇ ਹਨ ਤੇ ਇਉਂ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਬਾਣੀ ਦਾ ਨਿਰਾਦਰ ਕੀਤਾ ਹੈ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਇਹ ਸੁਣ ਕੇ ਕਿਹਾ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਪਵਿੱਤਰ ਬਾਣੀ ਬਦਲਣ ਵਾਲੇ ਡਰਪੋਕ ਤੇ ਲਾਲਚੀ ਦੇ ਅਸੀਂ ਮੱਥੇ ਨਹੀਂ ਲੱਗਣਾ ਤੇ ਸੰਗਤਾਂ ਨੂੰ ਵੀ ਸੰਦੇਸ਼ ਭੇਜ ਦਿੱਤਾ ਕਿ ਸਿੱਖ ਸੰਗਤਾਂ ਰਾਮ ਰਾਇ ਨੂੰ ਮੂੰਹ ਨਾ ਲਾਉਣ।

ਗੁਰੂ ਜੀ ਨੇ ਆਪਣਾ ਜੋਤੀ ਜੋਤ ਸਮਾਉਣ ਦਾ ਸਮਾਂ ਨੇੜੇ ਆਇਆ ਜਾਣ ਕੇ, ਆਪਣੇ ਛੋਟੇ ਸਾਹਿਬਜ਼ਾਦੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਯੋਗ ਤੇ ਸਮਰੱਥ ਸਮਝ ਕੇ ਕੀਰਤਪੁਰ ਸਾਹਿਬ ਵਿਚ ਵੱਡਾ ਦਰਬਾਰ ਲਾਇਆ ਤੇ ਅੰਮ੍ਰਿਤ ਵੇਲੇ ਆਸਾ ਦੀ ਵਾਰ ਦੇ ਕੀਰਤਨ ਤੋਂ ਪਿੱਛੋਂ ਗੁਰੂ-ਘਰ ਵਿਚ ਚੱਲੀ ਆਉਂਦੀ ਮਰਯਾਦਾ ਅਨੁਸਾਰ ਬਾਬਾ ਬੁੱਢਾ ਜੀ ਦੇ ਸਪੁੱਤਰ ਭਾਈ ਭਾਨਾ ਜੀ ਨੂੰ ਸੱਦ ਕੇ ਕਿਹਾ ਕਿ ਗੁਰਤਾਗੱਦੀ ਦੀ ਰਸਮ ਅਦਾ ਕਰੋ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਗੱਦੀ 'ਤੇ ਬਿਠਾ ਕੇ ਪਹਿਲਾਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਮੱਥਾ ਟੇਕਿਆ ਤੇ ਫਿਰ ਭਾਈ ਭਾਨਾ ਜੀ ਤੇ ਸਾਰੀ ਸੰਗਤ ਨੇ ਨਜ਼ਰਾਨੇ ਭੇਟ ਕੀਤੇ। ਕੜਾਹ ਪ੍ਰਸ਼ਾਦ ਦੇ ਖੁੱਲ੍ਹੇ ਗੱਫੇ ਵਰਤਾਏ ਗਏ।

੬ ਕੱਤਕ, ਸੰਮਤ ੧੭੧੮ ਅਨੁਸਾਰ ੭ ਅਕਤੂਬਰ, ਸੰਨ ੧੬੬੧ ਈ: ਦੇ ਦਿਹਾੜੇ 'ਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਗੁਰਤਾ ਦੀ ਜ਼ਿੰਮੇਵਾਰੀ ਸੌਂਪ ਦਿੱਤੀ ਗਈ।

ਰਾਮ ਰਾਇ ਨੇ ਇਸ ਗੱਲ ਦੀ ਵਿਰੋਧਤਾ ਕਰਨੀ ਸ਼ੁਰੂ ਕਰ ਦਿੱਤੀ ਅਤੇ ਦਿੱਲੀ ਦਰਬਾਰ ਵਿਚ ਜਾ ਕੇ ਔਰੰਗਜ਼ੇਬ ਨੂੰ ਕਿਹਾ ਕਿ "ਬਾਦਸ਼ਾਹ ਆਲਮਗੀਰ! ਮੇਰੇ ਨਾਲ ਮੇਰੇ ਪਿਤਾ ਨੇ ਧੱਕਾ ਕੀਤਾ ਹੈ। ਮੈਂ ਆਪ ਜੀ ਦਾ ਵਫਾਦਾਰ ਹਾਂ ਤੇ ਅੱਗੋਂ ਤੋਂ ਵੀ ਤੁਸਾਂ ਦਾ ਰਿਣੀ ਰਹਾਂਗਾ। ਗੁਰਤਾ ਦਾ ਹੱਕ ਮੇਰਾ ਹੈ।" ਔਰੰਗਜ਼ੇਬ ਬੜਾ ਚਲਾਕ ਸੀ। ਉਸ ਨੇ ਸੋਚਿਆ ਕਿ ਜੇ ਮੇਰੇ ਵਫਾਦਾਰ ਨੂੰ ਗੁਰਤਾਗੱਦੀ ਮਿਲ ਜਾਵੇਗੀ ਤਾਂ ਮੈਂ ਸਾਰੀ ਲੋਕਾਈ ਦਾ ਧਰਮ-ਪਰਿਵਰਤਨ ਬੜੀ ਅਸਾਨੀ ਨਾਲ ਕਰ ਸਕਦਾ ਹਾਂ। ਸ਼ਾਹੀ ਹੁਕਮ ਭੇਜ ਦਿੱਤਾ ਕਿ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਦਿੱਲੀ ਆਉਣ ਅਤੇ ਬਾਦਸ਼ਾਹ ਨਾਲ ਵਿਚਾਰ-ਵਟਾਂਦਰਾ ਕਰਨ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਮਿਲਣ ਤੋਂ ਸਾਫ ਇਨਕਾਰ ਕਰ ਦਿੱਤਾ। ਰਾਮ ਰਾਇ ਦੀਆਂ ਸਾਰੀਆ ਗੱਲਾਂ ਨੂੰ ਵਿਚਾਰ ਕੇ ਉਸ ਦੇ ਵਿਰਾਸਤੀ ਹੱਕ ਦਾ ਮੁਕੱਦਮਾ ਖਾਰਜ ਕਰ ਦਿੱਤਾ। ਰਾਮ ਰਾਇ ਨੇ ਦੇਹਰਾਦੂਨ ਵਿਖੇ ਔਰੰਗਜ਼ੇਬ ਵੱਲੋਂ ਦਿੱਤੀ ਹੋਈ ਜਗੀਰ ਵਿਚ ਹੀ ਟਿਕਾਣਾ ਕੀਤਾ। ਰਾਜਾ ਜੈ ਸਿੰਘ ਜੋ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਉਸ ਨੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੂੰ ਬੇਨਤੀ ਕੀਤੀ ਕਿ ਗਰੀਬ ਨਿਵਾਜ ਸਤਿਗੁਰੂ ਜੀ! ਆਪ ਦਿੱਲੀ ਜਾ ਕੇ ਸੰਗਤਾਂ ਨੂੰ ਦਰਸ਼ਨ ਦੇ ਕੇ ਨਿਹਾਲ ਕਰੋ, ਬਾਦਸ਼ਾਹ ਨਾਲ ਭਾਵੇਂ ਮੁਲਾਕਾਤ ਨਾ ਕਰਨੀ। ਸੰਗਤਾਂ ਆਪ ਜੀ ਦੇ ਦੀਦਾਰ ਕਰਨ ਵਾਸਤੇ ਬਹੁਤ ਉਤਾਵਲੀਆਂ ਹਨ। ਬੇਨਤੀ ਪ੍ਰਵਾਨ ਕਰੋ ਜੀ। ਇੱਛਾ ਪੂਰਕ ਸਤਿਗੁਰੂ ਜੀ ਨੇ ਇਹ ਬੇਨਤੀ ਪ੍ਰਵਾਨ ਕਰ ਲਈ।

ਸਤਿਗੁਰਾਂ ਦੇ ਹੁਕਮ ਨਾਲ ਕੀਰਤਪੁਰ ਸਾਹਿਬ ਤੋਂ ਦਿੱਲੀ ਜਾਣ ਵਾਸਤੇ ਤਿਆਰੀ ਕੀਤੀ ਗਈ। ਮਾਤਾ ਕਿਸ਼ਨ ਕੌਰ ਜੀ ਵੀ ਨਾਲ ਜਾਣ ਵਾਸਤੇ ਤਿਆਰ ਹੋ ਗਏ। ਕੁਝ ਮੁਖੀ ਮਸੰਦਾਂ ਵਿੱਚੋਂ ਭਾਈ ਸੰਤ ਰਾਮ, ਪੰਜਾਬਾ ਮਸੰਦ, ਗੁਰਬਖਸ਼ ਮਸੰਦ ਵੀ ਤਿਆਰ ਹੋ ਗਏ। ਸੰਗਤਾਂ ਦੇ ਠਾਠਾਂ ਮਾਰਦੇ ਇਕੱਠ ਸਮੇਤ ਥਾਨੇਸਰ, ਪਾਣੀਪਤ ਦੇ ਰਸਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਕੁਰੂਕਸ਼ੇਤਰ ਪਹੁੰਚ ਕੇ ਡੇਰਾ ਕੀਤਾ।

ਪੰਜੋਖਰਾ ਸਾਹਿਬ ਵਿਖੇ ਸਤਿਗੁਰਾਂ ਦੀ ਮਹਿਮਾ ਸੁਣ ਕੇ ਲਾਲੂ ਨਾਮ ਦਾ ਇਕ ਵਿਦਵਾਨ ਪੰਡਿਤ, ਜੋ ਸਤਿਗੁਰਾਂ ਦੀ ਵਡਿਆਈ ਵੇਖ ਕੇ ਸੜ-ਬਲ ਗਿਆ ਸੀ ਅਤੇ ਗਿਆਨ-ਚਰਚਾ ਵਿਚ ਤੀਖਣ ਬੁੱਧੀ ਹੋਣ ਕਰਕੇ ਆਪਣੇ ਆਪ ਨੂੰ ਉਸਤਾਦ ਸਮਝਦਾ ਸੀ, ਨੇ ਕਿਹਾ ਕਿ ਇਹ ਕੌਣ ਹਨ, ਜਿਨ੍ਹਾਂ ਦੀ ਮਹਿਮਾ ਕਰਦੇ ਸਾਰੇ ਥੱਕਦੇ ਨਹੀਂ? ਉਸ ਨੂੰ ਪਤਾ ਲੱਗਾ ਇਹ ਦੁਨੀਆ ਦੇ ਵਾਲੀ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਹਨ। ਇਹ ਸੁਣ ਕੇ ਪੰਡਿਤ ਲਾਲੂ ਕਹਿਣ ਲੱਗਾ, ਇਹ ਕਦੇ ਨਹੀਂ ਹੋ ਸਕਦਾ। ਦੁਆਪਰ ਦੇ ਅਵਤਾਰ ਸ੍ਰੀ ਕ੍ਰਿਸ਼ਨ ਜੀ ਨੇ ਗੀਤਾ ਲਿਖੀ ਹੈ, ਇਹ 'ਹਰਿਕ੍ਰਿਸ਼ਨ' ਉਸ

ਗੀਤਾ ਦੇ ਅਰਥ ਨਹੀਂ ਕਰ ਸਕਦੇ। ਲਾਲੂ ਦੀਆਂ ਹੰਕਾਰ ਭਰੀਆਂ ਗੱਲਾਂ ਸੁਣ ਕੇ ਗੁਰਸਿੱਖਾਂ ਨੇ ਸਤਿਗੁਰਾਂ ਨੂੰ ਜਾ ਦੱਸਿਆ। ਸਤਿਗੁਰੂ ਜੀ ਕਹਿਣ ਲੱਗੇ, ਪੰਡਿਤ ਨੂੰ ਕਹੋ ਕਿ ਉਹ ਸਾਡੇ ਪਾਸ ਆਵੇ। ਹੰਕਾਰੀ ਪੰਡਿਤ ਕੁਝ ਗ੍ਰੰਥ ਅਤੇ ਗੀਤਾ ਲੈ ਕੇ ਆਇਆ। ਸਤਿਗੁਰਾਂ ਨੇ ਮਿੱਠੇ ਸ਼ਬਦਾਂ ਵਿਚ ਕਿਹਾ, ਆਓ ਪੰਡਿਤ ਜੀ, ਕੀ ਫੁਰਨਾ ਹੈ ਆਪ ਦਾ? ਪੰਡਿਤ ਨੇ ਕਿਹਾ, ਗੁਰੂ ਜੀ ਮੈਂ ਗੀਤਾ ਦੇ ਅਰਥ ਸੁਣਨਾ ਚਾਹੁੰਦਾ ਹਾਂ। ਆਪ ਜੀ ਇਸ ਦੇ ਅਰਥ ਕਰ ਕੇ ਸਮਝਾਵੋ। ਹਜ਼ੂਰ ਨੇ ਕਿਹਾ, ਪੰਡਿਤ ਜੀ! ਆਪ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਨਿਰੋਏ ਮਤ ਨੂੰ ਪਰਖਣਾ ਚਾਹੁੰਦੇ ਹੋ? ਲਾਲੂ ਨੇ ਕਿਹਾ, ਹਾਂ ਜੀ। ਸਤਿਗੁਰਾਂ ਨੇ ਛੱਜੂ ਰਾਮ ਝੀਵਰ ਨੂੰ ਆਪਣੇ ਨੇੜੇ ਬਿਠਾ ਕੇ ਲਾਲੂ ਨੂੰ ਅਰਥ ਪੁੱਛਣ ਵਾਸਤੇ ਕਿਹਾ। ਗੁਰੂ ਜੀ ਦੇ ਹੁਕਮ ਅਨੁਸਾਰ ਛੱਜੂ ਰਾਮ ਨੇ ਗੀਤਾ ਦੇ ਅਰਥ ਬਿਬੇਕ-ਬੁੱਧੀ ਸਹਿਤ ਇਸ ਤਰ੍ਹਾਂ ਕੀਤੇ ਕਿ ਲਾਲੂ ਦੰਗ ਰਹਿ ਗਿਆ। ਲੋਕ ਸੁਣ ਕੇ ਹੈਰਾਨ ਹੋ ਗਏ। ਪੰਡਿਤ ਲਾਲੂ ਨੇ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦੇ ਚਰਨਾਂ 'ਤੇ ਮੱਥਾ ਟੇਕ ਕੇ ਬੇਨਤੀ ਕੀਤੀ, ਸਤਿਗੁਰੂ ਜੀ, ਮੈਂ ਹੰਕਾਰੀ ਤੇ ਮੂਰਖਤਾ ਵੱਸ ਬਹੁਤ ਵੱਡੀ ਭੁੱਲ ਕਰ ਬੈਠਾ ਹਾਂ, ਮੇਰੇ 'ਤੇ ਕਿਰਪਾ ਕਰੋ, ਮੈਂ ਆਪ ਜੀ ਦੀ ਅਜ਼ਮਤ ਦੀ ਪਛਾਣ ਨਹੀਂ ਕੀਤੀ।

ਗੁਰੂ ਜੀ ਨੇ ਪੰਜੋਖਰੇ ਦੀਆਂ ਸੰਗਤਾਂ ਨੂੰ ਨਾਮ-ਦਾਨ ਦੇ ਕੇ ਦਿੱਲੀ ਵੱਲ ਜਾਣ ਦੀ ਤਿਆਰੀ ਕਰ ਲਈ। ਦਿੱਲੀ ਜਾ ਕੇ ਰਾਜਾ ਜੈ ਸਿੰਘ, ਜੋ ਗੁਰੂ-ਘਰ ਦਾ ਪੱਕਾ ਸ਼ਰਧਾਲੂ ਸੀ, ਦੇ ਘਰ ਸਤਿਗੁਰਾਂ ਦੇ ਆਉਣ ਦੀ ਖੁਸ਼ੀ ਵਿਚ ਬੜੀਆਂ ਰੌਣਕਾਂ ਲੱਗੀਆਂ। ਰਾਜੇ ਦੀ ਰਾਣੀ ਨੇ ਸਤਿਗੁਰਾਂ ਦੇ ਦੀਦਾਰ ਦੀ ਤਾਂਘ ਪ੍ਰਗਟ ਕੀਤੀ ਤੇ ਗੁਰੂ ਜੀ ਨੂੰ ਪਰਖਣ ਵਾਸਤੇ ਅਮੀਰ ਘਰ ਦੀਆਂ ਬੀਬੀਆਂ ਨੂੰ ਆਪਣੇ ਮਹੱਲਾਂ ਵਿਚ ਸੱਦ ਲਿਆ। ਮਨ ਵਿਚ ਫੁਰਨਾ ਧਾਰ ਲਿਆ ਕਿ ਜੇ ਗੁਰੂ ਜੀ ਸੱਚੇ ਹੋਣਗੇ ਤਾਂ ਇਨ੍ਹਾਂ ਸਾਰੀਆਂ ਨੂੰ ਛੱਡ ਕੇ ਮੇਰੀ ਗੋਦ ਨੂੰ ਭਾਗ ਲਾਉਣਗੇ। ਇੱਛਾ ਪੂਰਕ ਸਤਿਗੁਰੂ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਰਣਵਾਸ ਵਿਚ ਗਏ। ਸਭਨਾਂ ਦੇ ਵਿੱਚੋਂ ਦੀ ਲੰਘ ਕੇ ਰਾਣੀ ਦੀ ਗੋਦ ਵਿਚ ਬੈਠ ਗਏ ਤੇ ਕਹਿਣ ਲੱਗੇ, ਇਹੋ ਹੈ ਵੱਡੀ ਰਾਣੀ, ਰਾਜੇ ਦੀ ਪਟਰਾਣੀ। ਗੁਰੂ ਜੀ ਨੇ ਰਾਣੀ-ਰਾਜੇ ਦੇ ਮਨੋਰਥ ਪੂਰੇ ਕੀਤੇ। ਦੁਖੀਆਂ ਦੇ ਦੁੱਖ ਦੂਰ ਕੀਤੇ।

ਫੱਗਣ/ਚੇਤਰ ਬਸੰਤ ਦੀ ਰੁੱਤ ਸੀ। ਦਿੱਲੀ ਵਿਚ ਚੇਚਕ ਦੀ ਬਿਮਾਰੀ ਫੈਲੀ ਹੋਈ ਸੀ। ਇਹ ਛੂਤ ਦੀ ਬਿਮਾਰੀ ਸੀ। ਜਿਸ ਆਦਮੀ ਨੂੰ ਸ਼ੁਰੂ ਹੋ ਜਾਂਦੀ, ਉਸ ਨੂੰ ਬੇਅੰਤ ਭੈੜੇ ਜਿਰਮ ਪੈਦਾ ਹੋ ਕੇ ਤਾਪ ਚੜ੍ਹ ਜਾਂਦਾ। ਸਰੀਰ 'ਤੇ ਨਿੱਕੇ-ਨਿੱਕੇ ਫੁਹਾਰੇ ਨਿਕਲ ਆਉਂਦੇ। ਕੁਝ ਦਿਨਾਂ ਵਿਚ ਹੀ ਉਸ ਦੀ ਮੌਤ ਹੋ ਜਾਂਦੀ। ਦੀਨ-ਦੁਨੀਆ ਦੇ ਵਾਲੀ ਨੇ ਸੰਗਤਾਂ ਸਮੇਤ ਦੁਖੀਆਂ ਦੀ ਆਪ ਸੇਵਾ ਕੀਤੀ। ਸੇਵਾ ਕਰਦਿਆਂ ਇਸ ਬਿਮਾਰੀ ਨੇ ਸਤਿਗੁਰਾਂ 'ਤੇ ਵੀ ਹਮਲਾ ਕਰ ਦਿੱਤਾ। ਸਤਿਗੁਰੂ ਜੀ ਫਿਰ ਵੀ ਦੁਖੀਆਂ ਦੀ ਸੇਵਾ ਕਰਦੇ ਰਹੇ। ਸੰਗਤਾਂ ਵਿਚ ਘਬਰਾਹਟ ਪੈਦਾ ਹੋ ਗਈ।

ਸੰਗਤਾਂ ਨੂੰ ਧੀਰਜ ਦੇ ਕੇ ਕਿਹਾ ਕਿ ਸਾਡਾ ਜੋਤੀ-ਜੋਤ ਸਮਾਉਣ ਦਾ ਸਮਾਂ ਨੇੜੇ ਆ ਗਿਆ ਹੈ। ਕਿਸੇ ਸਿੱਖ ਨੇ ਰੁਦਨ ਨਹੀਂ ਕਰਨਾ। ਭਾਣੇ ਵਿਚ ਰਹਿ ਕੇ ਪਰਮੇਸ਼ਰ ਦਾ ਸਿਮਰਨ ਕਰਨਾ। ਸਿੱਖਾਂ ਨੇ ਬੇਨਤੀ ਕੀਤੀ, ਗਰੀਬ ਨਿਵਾਜ ਸਤਿਗੁਰੂ ਜੀ! ਅੱਗੇ ਤੋਂ ਕੌਣ ਆਪ ਜੀ ਦੀ ਥਾਂ ਅਸਾਂ ਦੁਖੀਆਂ ਦੀ ਬਾਂਹ ਫੜੇਗਾ? ਸਤਿਗੁਰਾਂ ਨੇ ਹੁਕਮ ਕੀਤਾ, "ਬਾਬਾ ਬਕਾਲੇ ਹੈ। ਸਾਡੇ ਤੋਂ ਬਾਅਦ ਉਹ ਦੀਨ-ਦੁਨੀ ਦੇ ਮਾਲਕ ਹੋਣਗੇ।" ਸਤਿਗੁਰਾਂ ਦੀ ਅਵਾਜ਼ ਸ਼ਾਂਤ ਹੋ ਗਈ:

*ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ॥*

*(ਪੰਨਾ ੨੭੮)*

ਜਿਸ ਥਾਂ 'ਤੇ ਗੁਰੂ ਜੀ ਦਿੱਲੀ ਵਿਖੇ ਨਿਵਾਸ ਰੱਖਦੇ ਸਨ, ਉਸ ਥਾਂ ਗੁਰਦੁਆਰਾ ਬੰਗਲਾ ਸਾਹਿਬ ਸਤਿਗੁਰਾਂ ਦੀ ਅਮਰ ਯਾਦਗਾਰ ਹੈ। ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਦਾ ਜਿੱਥੇ ਅੰਤਮ-ਸਸਕਾਰ ਕੀਤਾ ਗਿਆ ਉੱਥੇ ਗੁਰਦੁਆਰਾ ਬਾਲਾ ਸਾਹਿਬ ਸੁਸ਼ੋਭਿਤ ਹੈ, ਜੋ ਦਿੱਲੀ ਦੇ ਚਾਂਦਨੀ ਚੌਂਕ ਤੋਂ ਚਾਰ ਮੀਲ 'ਤੇ ਹੈ। ਇਸ ਅਸਥਾਨ 'ਤੇ ਮਾਤਾ ਸਾਹਿਬ ਕੌਰ ਤੇ ਮਾਤਾ ਸੁੰਦਰੀ ਜੀ ਦਾ ਸਸਕਾਰ ਵੀ ਹੋਇਆ, ਜੋ ਦਿੱਲੀ ਦਰਵਾਜ਼ੇ ਤੋਂ ਬਾਰਾਮੂਲਾਂ ਨਾਲੇ ਤੋਂ ਪਾਰ ਹੈ। ਹਰੇਕ ਗੁਰੂ ਨਾਨਕ ਨਾਮ-ਲੇਵਾ ਸਿੱਖ ਜਦੋਂ ਆਪਣੀ ਨਿੱਤ ਦੀ ਅਰਦਾਸ ਕਰਦਾ ਹੈ ਤਾਂ ਉਹ ਅਠਵੇਂ ਪਾਤਸ਼ਾਹ ਜੀ ਦੀ ਦੁਖ-ਕਸ਼ਟ ਨਿਵਾਰਕ ਨਿਰਮਲ ਸ਼ਖ਼ਸੀਅਤ ਦੀ ਅਜ਼ਮਤ ਨੂੰ ਸਿਰ ਝੁਕਾਉਂਦਾ ਹੈ:

*ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸੁ ਡਿਠੇ ਸਭ ਦੁਖੁ ਜਾਇ॥* ■

## ਪੱਟੀ ਵਿਖੇ ਅੰਮ੍ਰਿਤ-ਸੰਚਾਰ

ਜਥੇ. ਖੁਸ਼ਵਿੰਦਰ ਸਿੰਘ ਪੱਟੀ, ਮੈਂਬਰ, ਸ਼੍ਰੋ:ਗੁ:ਪ੍ਰ:ਕਮੇਟੀ ਵੱਲੋਂ ਧਰਮ ਪ੍ਰਚਾਰ ਕਮੇਟੀ ਦੇ ਸਹਿਯੋਗ ਨਾਲ ਗੁਰਦੁਆਰਾ ਬੀਬੀ ਰਜਨੀ ਜੀ, ਪੱਟੀ, ਜ਼ਿਲ੍ਹਾ ਤਰਨ ਤਾਰਨ ਵਿਖੇ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ੧੩੮ ਪ੍ਰਾਣੀ ਅੰਮ੍ਰਿਤ-ਪਾਨ ਕਰ ਕੇ ਗੁਰੂ ਵਾਲੇ ਬਣੇ। ਇਸ ਤੋਂ ਪਹਿਲਾਂ ਪ੍ਰਚਾਰਕ ਭਾਈ ਗੁਰਬਚਨ ਸਿੰਘ ਕਲਸੀਆਂ, ਭਾਈ ਹੀਰਾ ਸਿੰਘ ਮਨਿਹਾਲਾ ਵੱਲੋਂ ਵੱਖ-ਵੱਖ ਪਿੰਡਾਂ ਵਿਚ ਗੁਰਮਤਿ ਦਾ ਪ੍ਰਚਾਰ ਕਰਦੇ ਹੋਏ ਸੰਗਤਾਂ ਨੂੰ ਅੰਮ੍ਰਿਤ-ਛਕਣ ਲਈ ਪ੍ਰੇਰਨਾ ਕੀਤੀ। ਉਪਰੋਕਤ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਗੁ: ਬੀਬੀ ਰਜਨੀ ਜੀ ਦੇ ਪ੍ਰਧਾਨ ਸ. ਪ੍ਰੀਤਮ ਸਿੰਘ ਅਤੇ ਬੀਬੀ ਰਜਨੀ ਜੀ ਸੀ: ਸੈ: ਸਕੂਲ ਦੇ ਸਟਾਫ਼ ਅਤੇ ਪ੍ਰਿੰਸੀਪਲ ਨੇ ਭਰਪੂਰ ਸਹਿਯੋਗ ਦਿੱਤਾ।

# ਸ੍ਰੀ ਗੁਰੂ ਗੋਬਿੰਦ ਸਿੰਘ ਜੀ ਅਤੇ ਗੁਰਬਾਣੀ-ਸੰਗੀਤ

*-ਡਾ. ਜਤਿੰਦਰ ਕੌਰ**

ਪ੍ਰਿੰ. ਸਤਿਬੀਰ ਸਿੰਘ ਦੇ ਲਫ਼ਜ਼ਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਬਹੁਪੱਖੀ ਜੀਵਨ ਨੂੰ ਸਮਝਣ ਲਈ ਸਾਨੂੰ ਇਕ ਤੇਜ਼ ਰਫ਼ਤਾਰ ਘੋੜੇ ਉੱਤੇ ਸਵਾਰ ਹੋਣਾ ਪਵੇਗਾ। ਇਤਨੀ ਛੋਟੀ ਆਯੂ ਵਿਚ ਇਤਨੇ ਮਹਾਨ ਕੰਮ ਕਰ ਜਾਣੇ ਸਿਰਫ ਉਨ੍ਹਾਂ ਦੇ ਹਿੱਸੇ ਹੀ ਆਇਆ ਹੈ। ਇੱਕੋ ਸਮੇਂ ਉਹ ਪੈਗੰਬਰ, ਧਰਮ-ਰੱਖਿਅਕ, ਸੰਗੀਤ ਰਸੀਏ, ਉੱਚ ਕੋਟੀ ਦੇ ਕਵੀ, ਸਾਹਿਤਕਾਰਾਂ ਦੇ ਕਦਰਦਾਨ, ਸੰਤ-ਸਿਪਾਹੀ, ਜੰਗੀ ਜਰਨੈਲ, ਨਿਰਕਪਟ, ਨਿਰਵੈਰ, ਨਿਰਛਲ ਤੇ ਨਿਰਸੁਆਰਥ ਸਨ। ਉਨ੍ਹਾਂ ਦੀ ਧਾਰਨਾ "ਚੁਭੀ ਰਹੀ ਸ੍ਰੁਤਿ ਪ੍ਰਭੁ ਚਰਨਨ ਮਹ" ਦੀ ਸੀ। ਉਹ ਅਵਤਾਰਵਾਦ, ਮੂਰਤੀ ਪੂਜਾ, ਮੜੀ ਮਸਾਣਾਂ ਦੀ ਇਬਾਦਤ, ਤੀਰਥ ਭਰਮਣ, ਵਰਤ ਰੋਜ਼ੇ ਰੱਖਣ, ਵਹਿਮ-ਪ੍ਰਸਤੀ, ਸੂਤਕ-ਪਾਤਕ, ਜੰਤਰ-ਮੰਤਰ-ਤੰਤਰ ਤੇ ਸਰਾਧ ਆਦਿ ਦੇ ਸਖਤ ਵਿਰੁੱਧ ਸਨ। ਉਨ੍ਹਾਂ ਦਾ ਗੁਰੂ ਕੇਵਲ ਅਕਾਲ ਪੁਰਖ ਸੀ। ਜੋ ਤਿੰਨਾਂ ਕਾਲਾਂ (ਭੂਤ, ਵਰਤਮਾਨ ਤੇ ਭਵਿੱਖਤ) ਵਿਚ ਪਸਰਿਆ ਹੋਇਆ ਹੈ।[੧]

ਦਸਮੇਸ਼ ਪਿਤਾ ਜੀ ਦਾ ਜੀਵਨ ਪੂਰਨ ਤੌਰ 'ਤੇ ਇਕ ਧਾਰਮਿਕ, ਆਗਿਆਕਾਰੀ, ਅਸਲ ਸੰਤ ਦਾ ਜੀਵਨ ਸੀ। ਜਿਸ ਸੰਪ੍ਰਦਾਇ ਨਾਲ ਦਸਮੇਸ਼ ਜੀ ਦਾ ਸੰਬੰਧ ਸੀ, ਉਹ ਪੂਰਨ ਤੌਰ 'ਤੇ ਈਸ਼ਵਰਵਾਦੀ ਸੀ। ਭਗਤ ਕਬੀਰ ਜੀ, ਸ੍ਰੀ ਗੁਰੂ ਨਾਨਕ ਸਾਹਿਬ ਜੀ ਆਦਿ ਸਮੂਹ ਵਿਚਾਰਕ ਜਨਤਾ ਦੇ ਸਾਧਾਰਨ ਵਰਗ ਨਾਲ ਸੰਬੰਧਿਤ ਸਨ। ਇਹੀ ਕਾਰਨ ਹੈ ਕਿ ਇਹ ਦਾਰਸ਼ਨਿਕਾਂ ਦਾ ਮੱਤਵਾਦ ਨਾ ਹੋ ਕੇ ਸਮੂਹ ਲੋਕਾਈ ਦੇ ਲਈ ਪ੍ਰਸਤੁਤ ਕੀਤਾ ਗਿਆ ਇਕ ਸ਼ੁੱਧ, ਵਿਵਹਾਰਕ ਧਰਮ ਸੀ, ਜਿਸ ਦਾ ਪੂਰਨ ਅਨੁਸਰਣ ਸਮਾਜ ਵਿਚ ਰਹਿ ਕੇ ਹੀ ਕੀਤਾ ਜਾ ਸਕਦਾ ਸੀ। ਇਸੇ ਕਾਰਨ ਗੁਰੂ ਸਾਹਿਬਾਨ ਨੇ ਸੰਸਾਰਿਕ ਜੀਵਨ ਵਿਚ ਰਹਿੰਦੇ ਹੋਏ ਵੀ ਆਪਣੇ ਉਪਦੇਸ਼ ਦਿੱਤੇ ਅਤੇ ਨਾਲ ਹੀ ਆਪਣੇ ਵਿਅਕਤੀਗਤ ਜੀਵਨ ਦਾ ਆਦਰਸ਼ ਵੀ ਸਾਰਿਆਂ ਦੇ ਸਾਹਮਣੇ ਰੱਖਿਆ।[੨]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਜਨਮ ੧੬੬੬ ਈ: ਵਿਚ ਪਟਨਾ ਨਗਰ ਵਿਚ ਹੋਇਆ ਸੀ।[੩] ਇਨ੍ਹਾਂ ਦੇ ਪਿਤਾ ਦਾ ਨਾਮ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਅਤੇ ਮਾਤਾ ਦਾ ਨਾਮ ਮਾਤਾ ਗੁਜਰੀ ਜੀ ਸੀ। ਗੁਰੂ ਜੀ ਦੇ ਬਚਪਨ ਦਾ ਨਾਮ ਗੋਬਿੰਦ ਰਾਏ ਸੀ। ਬਾਅਦ ਵਿਚ ਖੰਡੇ ਦੀ ਪਾਹੁਲ ਪ੍ਰਾਪਤ ਕਰ ਕੇ ਉਨ੍ਹਾਂ ਨੇ ਆਪਣਾ ਨਾਮ ਗੋਬਿੰਦ ਸਿੰਘ ਰੱਖ ਲਿਆ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਉਚਾਰੀ ਬਾਣੀ ਪੰਜਾਬੀ ਸਾਹਿਤ ਵਿਚ ਬਹੁਤ ਵਧੀਆ ਨਮੂਨਾ ਹੈ। ਇਨ੍ਹਾਂ ਦੇ ਦਰਬਾਰ ਵਿਚ ੫੨ ਕਵੀ ਸਨ, ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਪਾਈਆਂ ਲੀਹਾਂ ਅਨੁਸਾਰ ਹੀ ਕਵਿਤਾ ਰਚਦੇ ਸਨ।

---

**ਮੁਖੀ, ਸੰਗੀਤ ਵਿਭਾਗ (ਗਾਇਨ), ਖਾਲਸਾ ਕਾਲਜ ਫਾਰ ਵਿਮੈਨ, ਸ੍ਰੀ ਅੰਮ੍ਰਿਤਸਰ।*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੂੰ ਨਿਰਾ ਵਿੱਦਿਆ ਦਾ ਹੀ ਸ਼ੌਂਕ ਨਹੀਂ ਸੀ, ਵਿਦਵਾਨਾਂ ਦੀ ਕਦਰ ਕਰਨ ਦਾ ਵੀ ਬਹੁਤ ਸ਼ੌਂਕ ਸੀ। ਸਿੱਖ-ਇਤਿਹਾਸ ਦੱਸਦਾ ਹੈ ਕਿ ਸਤਿਗੁਰੂ ਜੀ ਦੇ ਪਾਸ ਸ੍ਰੀ ਅਨੰਦਪੁਰ ਸਾਹਿਬ ਵਿਚ ੫੨ ਕਵੀ ਆ ਕੇ ਟਿਕੇ ਹੋਏ ਸਨ। ਇਨ੍ਹਾਂ ਕਵੀਆਂ ਦੀ ਆਜੀਵਿਕਾ ਦੀ ਸਾਰੀ ਜਿੰਮੇਵਾਰੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿਰ ਉੱਤੇ ਲਈ ਹੋਈ ਸੀ। ਕਿਸੇ ਜਾਤ ਜਾਂ ਕੌਮ ਦਾ ਕੋਈ ਵਿਤਕਰਾ ਨਹੀਂ ਸੀ। ਕਈ ਹਿੰਦੂ ਵੀ ਸਨ, ਮੁਸਲਮਾਨ ਵੀ ਸਨ। ਔਰੰਗਜੇਬ ਨੇ ਪੈਰੋ-ਪੈਰ ਹਿੰਦੂ ਕੌਮ ਉੱਤੇ ਸਖ਼ਤੀਆਂ ਵਧਾਉਣੀਆਂ ਸ਼ੁਰੂ ਕਰ ਦਿੱਤੀਆਂ ਸਨ। ਇਸ ਵਾਸਤੇ ਸੰਸਕ੍ਰਿਤ ਦੇ ਵਿਦਵਾਨ ਕਈ ਪੰਡਿਤ ਵੀ ਬੇ-ਫਿਕਰੀ ਦਾ ਜੀਵਨ ਗੁਜ਼ਾਰਨ ਲਈ ਸ੍ਰੀ ਅਨੰਦਪੁਰ ਸਾਹਿਬ ਵਿਚ ਰਿਹਾਇਸ਼ ਬਣਾ ਚੁੱਕੇ ਸਨ। ਇਨ੍ਹਾਂ ਨੂੰ ਵੀ ਗੁਰੂ-ਘਰ ਵਿੱਚੋਂ ਹੀ ਅੰਨ, ਬਸਤਰ ਆਦਿਕ ਦੀ ਸਹਾਇਤਾ ਮਿਲਦੀ ਸੀ।[੪]

ਇਸ ਤੋਂ ਇਲਾਵਾ ਦਿੱਲੀ 'ਚੋਂ ਕੱਢੇ ਗਏ ਸਾਰੇ ਰਾਗੀ, ਕਲਾਕਾਰ ਸ੍ਰੀ ਅਨੰਦਪੁਰ ਸਾਹਿਬ ਆ ਗਏ। ਗੁਰੂ-ਘਰ ਵਿਚ ਕਿਉਂਕਿ ਕੀਰਤਨ ਦੀ ਪ੍ਰਧਾਨਤਾ ਰਹੀ ਹੈ, ਇਸ ਲਈ ਸ੍ਰੀ ਗੁਰੂ ਤੇਗ ਬਹਾਦਰ ਜੀ ਨੇ ਉਨ੍ਹਾਂ ਨੂੰ ਸ਼ਰਨ ਦੇ ਦਿੱਤੀ। ਖਾਲਸਾ ਸਾਜਣ ਤੋਂ ਬਾਅਦ ਦਸਮੇਸ਼ ਪਿਤਾ ਜੀ ਨੇ ਅੰਨ੍ਹੇ, ਅਪਾਹਜ ਤੇ ਲੂਲ੍ਹੇ ਲੋਕਾਂ ਨੂੰ ਇਹ ਵਿੱਦਿਆ ਦੇ ਕੇ ਆਪਣੇ ਪੈਰਾਂ 'ਤੇ ਖੜ੍ਹਾ ਕਰ ਦਿੱਤਾ। ਦਰ-ਦਰ ਦੀਆਂ ਠੋਕਰਾਂ ਖਾਂਦੇ ਤੇ ਧਿਰਕਾਰੇ ਜਾਂਦੇ, ਇਹ ਲੋਕ ਹੁਣ ਸਮਾਜ ਦਾ ਨਿਗਰ ਤੇ ਨਰੋਆ ਅੰਗ ਬਣ ਗਏ। ਹੀਣਤਾ ਭਾਵ ਤੋਂ ਬਚਾਉਣ ਲਈ ਇਨ੍ਹਾਂ ਦੀ ਸੰਗਿਆ ਸੂਰਮਾ ਸਿੰਘ ਥਾਪ ਦਿੱਤੀ। ਗੁਰੂ ਜੀ ਆਪ ਵੀ ਸਾਰੰਦਾ ਤੇ ਤਬਲਾ (ਜੋੜੀ) ਚੰਗੀ ਤਰ੍ਹਾਂ ਵਜਾ ਲੈਂਦੇ ਸਨ। ਇਤਿਹਾਸਕਾਰ ਲਿਖਦੇ ਹਨ ਕਿ ਸਰਸਾ ਨਦੀ ਦੇ ਕੰਢੇ ਹੋਈ ਜੰਗ ਸਮੇਂ ਕੀਰਤਨ ਗੁਰੂ ਜੀ ਨੇ ਆਪ ਕੀਤਾ ਸੀ।[੫]

ਆਪ ਜੀ ਦੁਆਰਾ ਰਚਿਆ ਜਿਆਦਾਤਰ ਸਾਹਿਤ ਲੜਾਈਆਂ ਵਿਚ ਵਿਅਸਤ ਰਹਿਣ ਦੇ ਕਾਰਨ ਸੁਰੱਖਿਅਤ ਨਹੀਂ ਰਹਿ ਸਕਿਆ। ਅਨੇਕਾਂ ਭਾਸ਼ਾਵਾਂ ਉੱਤੇ ਆਪ ਜੀ ਦਾ ਵਿਲੱਖਣ ਅਧਿਕਾਰ ਅਤੇ ਕਾਵਿ-ਰਚਨਾ ਦੀ ਸਮਰੱਥਾ ਹੈਰਾਨ ਕਰ ਦਿੰਦੀ ਸੀ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਆਪਣੇ ਯੁੱਗ ਵਿਚ ਪ੍ਰਚਲਿਤ ਹਿੰਦੀ ਦੀਆਂ ਸਮੂਹ ਕਾਵਿ-ਸ਼ੈਲੀਆਂ ਤੋਂ ਪੂਰੀ ਤਰ੍ਹਾਂ ਜਾਣੂ ਸਨ। ਵੀਰ-ਗਾਥਾ ਕਾਲੀਨ ਪ੍ਰਣਾਲੀ ਦੀ ਸ਼ੈਲੀ, ਭਗਤੀ ਕਾਲੀਨ ਗੇਯਪਦ ਸ਼ੈਲੀ, ਰੀਤ ਕਾਲੀਨ ਸਵੱਈਆ, ਕਬਿੱਤ ਸ਼ੈਲੀ ਅਤੇ ਸਮੂਹ ਕਾਵਿ-ਸ਼ੈਲੀਆਂ ਦਾ ਪ੍ਰਯੋਗ ਅਨੋਖੀ ਸਫਲਤਾ ਨਾਲ ਉਨ੍ਹਾਂ ਨੇ ਆਪਣੀਆਂ ਰਚਨਾਵਾਂ ਵਿਚ ਕੀਤਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਛੰਦ-ਸ਼ਾਸਤਰ ਦੇ ਵਿਦਵਾਨ ਸਨ। ਉਨ੍ਹਾਂ ਨੇ ਪਰੰਪਰਾਗਤ ਛੰਦਾਂ ਦਾ ਪ੍ਰਯੋਗ ਤਾਂ ਕੀਤਾ ਹੀ, ਨਾਲ ਹੀ ਛੰਦ ਖੇਤਰ ਵਿਚ ਅਨੇਕਾਂ ਪ੍ਰਯੋਗ ਵੀ ਕੀਤੇ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੀ ਬਾਣੀ ਵਿਚ ਸੰਸਕ੍ਰਿਤ ਅਤੇ ਪ੍ਰਾਕ੍ਰਿਤ, ਵਰਣਿਕ ਅਤੇ ਮਾਤਰਿਕ ਸਾਰੇ ਪ੍ਰਕਾਰ ਦੇ ਇਕ ਸੌ ਤੋਂ ਵੱਧ ਛੰਦਾਂ ਦਾ ਪ੍ਰਯੋਗ ਕੀਤਾ ਹੈ। ਇਹ ਸਾਰੇ ਛੰਦ ਉਨ੍ਹਾਂ ਦੀ ਬਾਣੀ ਵਿਚ ਬਿਖਰੇ ਹੋਏ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਵੀਰ-ਗਾਥਾ ਕਾਲੀਨ ਅਤੇ ਰੀਤ ਕਾਲੀਨ ਪ੍ਰਵਿਰਤੀਆਂ ਦਾ ਅਨੋਖਾ ਸੰਜੋਗ ਹੈ।[੬]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਬਾਣੀ ਵਿਚ ਸ਼ਬਦਾਂ ਦਾ ਵਿਸ਼ੇਸ਼ ਸਾਹਿਤਕ ਮਹੱਤਵ ਹੈ,

ਕਿਉਂਕਿ ਇਹ ਰਾਗਾਂ ਦੇ ਆਧਾਰ 'ਤੇ ਹਨ। ਇਨ੍ਹਾਂ ਨੂੰ ਸੰਗੀਤਕ ਪਦਾਂ ਦੇ ਅਧੀਨ ਰੱਖਿਆ ਗਿਆ ਹੈ, ਜਿਨ੍ਹਾਂ ਵਿਚ ਰਾਮਕਲੀ, ਸੋਰਠਿ, ਕਲਿਆਣ, ਬਿਲਾਵਲ, ਦੇਵਗੰਧਾਰੀ, ਖਿਆਲ, ਤਿਲੰਗ, ਕਾਫੀ ਰਾਗਾਂ ਦਾ ਪ੍ਰਯੋਗ ਹੋਇਆ ਹੈ।[੭]

ਡਾ. ਅਜੀਤ ਸਿੰਘ ਪੇਂਟਲ ਦਾ ਉੱਪਰ ਲਿਖੇ ਰਾਗਾਂ ਦੇ ਨਾਮਾਂ ਦੇ ਸੰਦਰਭ ਵਿਚ ਵਿਚਾਰ ਹੈ ਕਿ ਖਿਆਲ ਰਾਗ ਦੀ ਕਿਸਮ ਨਾ ਹੋ ਕੇ, ਉਸ ਕਾਲ ਵਿਚ ਪ੍ਰਚਲਿਤ ਰੂਪ ਜਾਂ ਲੋਕ-ਗੀਤ ਪ੍ਰਕਾਰ ਹੈ, ਜੋ ਅੱਜ ਵੀ ਹਰਿਆਣਾ ਅਤੇ ਰਾਜਸਥਾਨ ਦੇ ਲੋਕ-ਗੀਤਾਂ ਵਿਚ ਅਜਿਹੇ ਅਨੇਕਾਂ ਖਿਆਲ ਰਚੇ ਹੋਏ ਪਾਏ ਜਾਂਦੇ ਹਨ, ਜਿੰਨ੍ਹਾਂ ਨੂੰ ਉੱਥੋਂ ਦੇ ਲੋਕ ਗਾਇਕ ਇਕ ਵਿਸ਼ੇਸ਼ ਧੁਨ ਵਿਚ ਗਾਇਆ ਕਰਦੇ ਹਨ।

ਇਨ੍ਹਾਂ ਖਿਆਲਾਂ ਦੀਆਂ ਪੁਸਤਕਾਂ ਦੀ ਗਿਣਤੀ ਤਿੰਨ ਸੌ ਤਕ ਹੈ। ਖੇਡ ਤਮਾਸ਼ਾ ਜਾਂ ਮਨੋਰੰਜਨ ਦੇ ਕਾਰਨ ਇਸ ਦਾ ਨਾਮ ਖਿਆਲ ਪਿਆ। ਇਸ ਵਿਚ ਗਾਇਕੀ ਅਤੇ ਸੁਰ ਲੈਅ ਦੀ ਪ੍ਰਧਾਨਤਾ ਹੈ। ਰਾਗਾਂ ਨੂੰ ਵੀ ਕਾਇਮ ਰੱਖਿਆ ਜਾਂਦਾ ਹੈ, ਇਸ ਲਈ ਇਹ ਸ਼ਾਸਤਰੀ ਸੰਗੀਤ ਦੇ ਨੇੜੇ ਹੈ।[੮]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਰਚੇ ਸ਼ਬਦ ਹਜ਼ਾਰੇ ਵਿੱਚੋਂ ਛੇਵਾਂ ਸ਼ਬਦ ਵਿਸ਼ੇਸ਼ ਮਹੱਤਵ ਦਾ ਹੈ। ਹੋਰਨਾਂ ਸ਼ਬਦਾਂ ਦੀ ਭਾਸ਼ਾ ਬ੍ਰਿਜ ਹੈ। ਪਰੰਤੂ ਇਸ ਦੀ ਭਾਸ਼ਾ ਪੰਜਾਬੀ ਹੈ। ਇਸ ਦੀ ਰਚਨਾ ਖਿਆਲ ਵਿਚ ਹੋਈ ਹੈ। ਜਿਸ ਵਿਚ ਭਾਸ਼ਾ ਅਤੇ ਭਾਵ ਦੋਵਾਂ ਦਾ ਸੁੰਦਰ ਸੁਮੇਲ ਮਿਲਦਾ ਹੈ। ਇਸ ਸ਼ਬਦ (ਮਿਤ੍ਰ ਪਿਆਰੇ ਨੂੰ ਹਾਲੁ ਮੁਰੀਦਾਂ ਦਾ ਕਹਿਣਾ) ਦੇ ਦੁਆਰਾ ਗੁਰੂ ਜੀ ਨੇ ਆਪਣੀ ਗੂੜ੍ਹ-ਬਿਰਥਾ ਨੂੰ ਪ੍ਰਗਟ ਕੀਤਾ ਹੈ। ਧਰਮ ਦੀ ਖਾਤਿਰ ਜਿਸ ਦੇ ਪੁੱਤਰਾਂ ਦਾ ਬਲੀਦਾਨ ਹੋ ਗਿਆ ਹੋਵੇ ਅਤੇ ਪਰਮ ਮਿੱਤਰ ਸ਼ਹੀਦ ਕਰ ਦਿੱਤੇ ਗਏ ਹੋਣ, ਉਸ ਦੀ ਅੰਦਰੂਨੀ ਬਿਰਥਾ ਅਕਥਨੀ ਹੈ। ਉਸ ਦੇ ਖਿਆਲ ਤੋਂ ਹੀ ਦਿਲ ਦਹਿਲ ਉੱਠਦਾ ਹੈ। ਗੁਰੂ ਜੀ ਨੇ ਸ਼ਾਇਦ ਅਜਿਹੀਆਂ ਹੀ ਕਠਿਨ ਪ੍ਰਸਥਿਤੀਆਂ ਵਿਚ ਇਸ ਸ਼ਬਦ ਦੇ ਦੁਆਰਾ ਆਪਣਾ ਸੰਦੇਸ਼ ਪਰਮਾਤਮਾ ਦੇ ਕੋਲ ਭੇਜਿਆ ਹੈ। ਇਸ ਸ਼ਬਦ ਦੀ ਭਾਸ਼ਾ ਵਿਚ ਸ਼ਾਂਤ ਦੇ ਨਾਲ ਕਰੁਣ ਦੀ ਵੀ ਝਾਕੀ ਦ੍ਰਿਸ਼ਟਮਾਨ ਹੈ। ਦਸਮੇਸ਼ ਜੀ ਨੇ ਇਸ ਵਿਚ ਅਨੁਪਮ ਛੰਦ ਯੋਜਨਾ ਦਾ ਸੁੰਦਰ ਵਿਧਾਨ ਕੀਤਾ ਹੈ। ਇਸ ਵਿਚ ਸ਼ੱਕ ਨਹੀਂ ਕਿ ਇਨ੍ਹਾਂ ਸ਼ਬਦਾਂ ਦੀ ਗਿਣਤੀ ਬਹੁਤ ਜਿਆਦਾ ਨਹੀਂ ਹੈ, ਪਰੰਤੂ ਕਾਵਿ-ਕਲਾ ਦੀ ਦ੍ਰਿਸ਼ਟੀ ਤੋਂ ਉਨ੍ਹਾਂ ਦਾ ਮਹੱਤਵ ਬਹੁਤ ਜਿਆਦਾ ਹੈ। ਸੰਗੀਤ ਭਾਵ ਗੰਭੀਰ ਅਤੇ ਰਚਨਾ ਕੌਸ਼ਲ ਦੀ ਦ੍ਰਿਸ਼ਟੀ ਤੋਂ ਇਹ ਅਨੂਠੇ ਹਨ ਅਤੇ ਹਿੰਦੀ ਸੰਤ ਕਾਵਿ ਦੇ ਉਤਕ੍ਰਿਸ਼ਟ ਉਦਾਹਰਨ ਹਨ।[੯]

ਇਸ ਪ੍ਰਕਾਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਦਾਂ ਵਿਚ ਸਿਰਫ ਅਠਾਰ੍ਹਾਂ ਰਾਗਾਂ ਦੇ ਨਾਮ ਮਿਲਦੇ ਹਨ, ਜੋ ਇਸ ਪ੍ਰਕਾਰ ਹਨ:-

੧ ਰਾਮਕਲੀ, ੨ ਸੋਰਠਿ, ੩ ਕਲਿਆਣ, ੪ ਬਿਲਾਵਲ, ੫ ਤਿਲੰਗ ਕਾਫੀ, ੬ ਦੇਵਗੰਧਾਰੀ, ੭ ਕਾਫੀ, ੮ ਪਰਜ, ੯ ਮਾਰੂ, ੧੦ ਸੂਹੀ, ੧੧ ਗੌਰੀ, ੧੨ ਸਾਰੰਗ, ੧੩ ਕੇਦਾਰਾ, ੧੪ ਧਨਾਸਰੀ, ੧੫ ਅਡਾਨਾ, ੧੬ ਭੈਰਵ, ੧੭ ਤਿਲੰਗ, ੧੮ ਬਸੰਤ।

ਆਪ ਜੀ ਦੀ ਬਾਣੀ ਵਿਚ ਰਾਗਾਂ ਦਾ ਨਾਮ ਇਸ ਤਰਾਂ ਵਿਵਸਥਿਤ ਰੂਪ ਵਿਚ ਲਿਖਿਆ ਗਿਆ ਹੈ ਕਿ ਇਨ੍ਹਾਂ ਨੂੰ ਰਾਗ ਸਾਗਰ ਦੇ ਰੂਪ ਵਿਚ ਗਾਇਆ ਜਾ ਸਕਦਾ ਹੈ।

*ਬਾਜਤ ਬਸੰਤ, ਅਰੁ ਭੈਰਵ ਹਿੰਡੋਲ ਰਾਗ,*
*ਬਾਜਤ ਹੈ ਲਲਤਾ ਕੇ ਸਾਥ ਹ੍ਵੈ ਧਨਾਸਰੀ॥*
*ਮਾਲਵਾ ਕਲਯਾਨ ਅਰੁ ਮਾਲਕਉਸ ਉਸ ਮਾਰੂ ਰਾਗ,*
*ਬਨ ਮੇ ਬਜਾਵੈ ਕਾਨ੍ਹ ਮੰਗਲ ਨਿਵਾਸਰੀ॥*
*ਸੁਰੀ ਅਰੁ ਆਸੁਰੀ ਅਉ ਪੰਨਗੀ ਜੇ ਹੁਤੀ ਤਹਾਂ,*
*ਧੁਨਿ ਕੇ ਸੁਨਤ ਪੈ ਨ ਰਹੀ ਸੁਧਿ ਜਾਸੁ ਰੀ॥*
*ਕਹੈ ਇਉਂ ਦਾਸਰੀ, ਸੁ ਐਸੀ ਬਾਜੀ ਬਾਂਸੁਰੀ,*
*ਸੁ ਮੇਰੇ ਜਾਨੇ ਯਾ ਮੈ ਸਭ ਰਾਗ ਕੋ ਨਿਵਾਸੁ ਰੀ॥* *(ਦਸਮ ਗ੍ਰੰਥ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਮਹਾਨ ਸੰਗੀਤਕਾਰ ਸਨ। ਉਨ੍ਹਾਂ ਦੀ ਬਾਣੀ ਵਿਚ ਸੰਗੀਤ ਦੇ ਅਨੇਕਾਂ ਪਰਿਭਾਸ਼ਿਤ ਸ਼ਬਦ ਇਸ ਗੱਲ ਨੂੰ ਸੰਕੇਤ ਕਰਦੇ ਹਨ ਕਿ ਉਨ੍ਹਾਂ ਨੂੰ ਸੰਗੀਤ ਦਾ ਸਿਰਫ ਗਿਆਨ ਹੀ ਨਹੀ, ਸਗੋਂ ਸੰਗੀਤ ਦਾ ਗੂੜ੍ਹਾ (ਗਹਿਨ) ਅਧਿਐਨ ਵੀ ਸੀ।

ਛੰਦ ਖੇਤਰ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪ੍ਰਯੋਗ ਦੀ ਮੌਲਿਕਤਾ ਸੰਗੀਤ ਛੰਦਾਂ ਵਿਚ ਦਿਖਾਈ ਦਿੰਦੀ ਹੈ। ਜੰਗ ਵਿਚ ਉਤਸ਼ਾਹ ਵਧਾਉਣ ਦੇ ਲਈ ਵਿਸ਼ੇਸ਼ ਤਰ੍ਹਾਂ ਦੀਆਂ ਧੁਨੀਆਂ ਦਾ ਬਹੁਤ ਮਹੱਤਵ ਹੈ। ਜੰਗ ਵਿਚ ਢੋਲ, ਨਗਾਰਿਆਂ ਅਤੇ ਹੋਰਨਾਂ ਸਾਜ਼ ਯੰਤਰਾਂ ਤੋਂ ਵੱਖ ਧੁਨੀਆਂ ਨੂੰ ਪੈਦਾ ਕਰ ਕੇ ਸੈਨਿਕਾਂ ਨੂੰ ਉਤਸ਼ਾਹਿਤ ਕੀਤਾ ਜਾਂਦਾ ਰਿਹਾ ਹੈ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਹ ਧੁਨੀ ਪ੍ਰਯੋਗ ਆਪਣੇ ਜੰਗ ਚਿੱਤਰਾਂ ਵਿਚ ਬਹੁਤ ਕੀਤਾ ਹੈ।[੧੦]

ਗੁਰੂ ਜੀ ਨੇ ਜੰਗ ਦੇ ਸਮੇਂ ਵਜਦੇ ਹੋਏ ਮਾਰੂ ਵਾਜੇ ਦੇ ਗੰਭੀਰ ਨਾਦ ਅਤੇ ਅਸਤਰਾਂ ਸ਼ਸਤਰਾਂ ਦੀ ਝੁਨਕਾਰ ਆਦਿ ਨੂੰ ਪ੍ਰਗਟ ਕਰਨ ਲਈ ਅਜਿਹੇ ਧੁਨੀ ਪ੍ਰਧਾਨ ਸ਼ਬਦਾਂ ਨੂੰ ਚੁਣਿਆ, ਜਿਸ ਵਿਚ ਵੰਗਾਰ ਦੀ ਝੁਨਕਾਰ ਅਤੇ ਮ੍ਰਿਦੰਗ ਦੀ ਧੁਨੀ ਦੀ ਗੰਭੀਰਤਾ ਪ੍ਰਗਟ ਹੁੰਦੀ ਹੈ।[੧੧]

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਇਕ ਵੱਡਾ ਧੌਂਸਾ ਤਿਆਰ ਕਰਾਇਆ, ਜਿਸ ਦਾ ਨਾਮ ਉਨ੍ਹਾਂ 'ਰਣਜੀਤ ਨਗਾਰਾ' ਰੱਖਿਆ। ਉਸ ਵੇਲੇ ਸਤਿਗੁਰੂ ਜੀ ਦੀ ਉਮਰ ੧੯ ਸਾਲਾਂ ਦੀ ਸੀ। ਇਹ ਨਗਾਰਾ ਸਿੱਖ-ਗੱਭਰੂਆਂ ਨੂੰ ਬੀਰ-ਰਸ ਦਾ ਹੁਲਾਰਾ ਭੀ ਦੇਣ ਲੱਗ ਪਿਆ ਅਤੇ ਦੋਵੇਂ ਵੇਲੇ ਆਲਸ ਤੇ ਜੰਜਾਲ ਛੱਡ ਕੇ ਸਤਸੰਗ ਵਿਚ ਭੀ ਸੱਦਣ ਲੱਗ ਪਿਆ। ਸ਼ਿਕਾਰ ਚੜ੍ਹਨ ਵੇਲੇ ਭੀ ਨਗਾਰੇ ਦੀ ਚੋਟ ਸੁਣ ਕੇ ਸਿੱਖ-ਗੱਭਰੂਆਂ ਦੇ ਡੌਲੇ ਫਰਕ ਉੱਠਦੇ ਸਨ।[੧੨]

ਵੀਰ ਰਸ ਦੇ ਉਪਰੋਕਤ ਛੰਦਾਂ, ਛਪਾਂ, ਨਰਾਜ, ਪਧਤਿਕਾ, ਕਾਥਰੀ, ਬਾਹੜ, ਭੁਜੰਗ, ਪਰਿਆਤ ਆਦਿ ਛੰਦਾਂ ਨੂੰ ਉਨ੍ਹਾਂ ਦੇ ਲੱਛਣਾਂ ਦੇ ਅਧੀਨ ਉਨ੍ਹਾਂ ਨੇ ਸੰਗੀਤ ਧੁਨੀਆਂ ਦਿੱਤੀਆਂ, ਜੋ ਮ੍ਰਿਦੰਗ ਦੇ ਬੋਲ ਦੇ ਅਨੁਰੂਪ ਸਨ। ਅਜਿਹੇ ਛੰਦਾਂ ਵਿਚ ਪ੍ਰਯੋਗ ਕੀਤੀ ਸ਼ਬਦਾਵਲੀ ਦੇ ਅਰਥ ਦਾ ਨਹੀਂ, ਸਿਰਫ ਧੁਨੀ ਦਾ ਹੀ ਮਹੱਤਵ ਹੁੰਦਾ ਹੈ।[੧੩] ਸੰਗੀਤ ਛੰਦਾਂ ਦੇ ਕੁਝ ਕੁ ਉਦਾਹਰਨ ਦੇਣੇ ਉੱਚਿਤ ਹੋਵਗੇ:

*-ਤਾਗੜਦੰ ਤਾਲ ਬਾਜਤ ਮੁਚੰਗ॥ ਬੀਨਾ। ਸੁਬੈਣ ਬੰਸੀ ਮ੍ਰਿਦੰਗ॥*
*ਡਫ ਤਾਲ ਤੁਰੀ ਸਹਿਨਾਈ ਰਾਗ॥ ਬਾਜਤ ਜਾਨ ਉਫਨਤ ਸੁਹਾਗ॥ (ਦਸਮ ਗ੍ਰੰਥ)*
*-ਨਾਗੜਦੰ ਨਿਸਾਣ॥ ਜਾਗੜਦੰ ਜੁਆਣ॥*

*ਨਾਗੜਦੀ ਨਿਹੰਗ॥ ਪਾਗੜ ਦੀ ਪਲੰਗ॥*
*-ਨਾਗੜਦੰ ਨਾਦੰ, ਬਾਗੜਦੰ ਬਾਜੇ॥*
*ਸਾਗੜਦੰ ਸੂਰੰ, ਰਾਗੜਦੰ ਰਾਜੇ॥* *(ਦਸਮ ਗ੍ਰੰਥ)*

ਇਸ ਤਰ੍ਹਾਂ ਗੁਰੂ ਜੀ ਨੇ ਯੋਧੇ ਹੋਣ ਦੇ ਨਾਤੇ ਵੀਰ ਰਸ, ਸੰਤ ਹੋਣ ਦੇ ਨਾਤੇ ਸ਼ਾਂਤ ਰਸ ਅਤੇ ਭਗਤ ਹੋਣ ਦੇ ਨਾਤੇ ਸ਼ਿੰਗਾਰ ਰਸ ਦੇ ਭਾਵਾਂ ਦੇ ਅਨੁਕੂਲ ਬਾਣੀ ਨੂੰ ਰਾਗਾਂ ਵਿਚ ਬੱਧ ਕੀਤਾ, ਜੋ ਉਨ੍ਹਾਂ ਦੀ ਅਨੋਖੀ ਕਾਵਿ-ਸ਼ਕਤੀ ਅਤੇ ਸੰਗੀਤਕ ਨਿਪੁੰਨਤਾ ਦੇ ਸੰਕੇਤ ਹਨ।[੧੪]

ਸੂਰਜ ਪ੍ਰਕਾਸ਼ ਗ੍ਰੰਥ ਵਿਚ ਲਿਖਿਆ ਹੈ ਕਿ ਤਾਊਸ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੁਆਰਾ ਨਿਰਮਿਤ ਸਾਜ਼ ਸੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦਾ ਰਿਆਸਤ ਮੰਡੀ ਵਿਚ ਦਰਿਆ ਬਿਆਸਾ ਕਿਨਾਰੇ ਗੁਰਦੁਆਰਾ ਸਾਹਿਬ ਵਿਚ ਇਕ ਰਬਾਬ ਪਿਆ ਹੈ। ਸ੍ਰੀ ਅਨੰਦਪੁਰ ਸਾਹਿਬ ਦੀ ਮਹਾਨ ਜੰਗ ਦੇ ਸਮੇਂ ਵੱਡੀ ਗਿਣਤੀ ਵਿਚ ਮੁਗ਼ਲਾਂ ਦੀ ਸੈਨਾ ਤੋਂ ਘਿਰੇ ਰਹਿਣ ਦੇ ਬਾਵਜੂਦ ਵੀ ਗੁਰੂ ਜੀ ਅੰਮ੍ਰਿਤ ਵੇਲੇ 'ਆਸਾ ਦੀ ਵਾਰ' ਦਾ ਕੀਰਤਨ ਕਰਦੇ ਸਨ। ਇਨ੍ਹਾਂ ਸਾਰੀਆਂ ਗੱਲਾਂ ਤੋਂ ਸਾਨੂੰ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਇਕ ਉੱਚ ਕੋਟੀ ਦੇ ਸੰਗੀਤਕਾਰ ਸਨ ਅਤੇ ਉਨ੍ਹਾਂ ਦੇ ਜੀਵਨ ਵਿਚ ਕੀਰਤਨ ਦਾ ਬੜਾ ਮਹੱਤਵ ਸੀ।

### *ਹਵਾਲੇ ਅਤੇ ਟਿੱਪਣੀਆਂ:*

*੧) ਸਾਡਾ ਇਤਿਹਾਸ: ਜਿਲਦ ਪਹਿਲੀ, ਪ੍ਰਿੰ. ਸਤਬੀਰ ਸਿੰਘ, ਸਫਾ ੩੯੮*
*੨) ਗੁਰੂ ਗੋਬਿੰਦ ਸਿੰਘ ਔਰ ਉਨਕਾ ਕਾਵਯ: ਪ੍ਰੋ. ਪ੍ਰਸੰਨੀ ਸਹਿਗਲ, ਸਫਾ ੨੮੮-੨੮੯*
*੩) ਗੁਰੂ ਗੋਬਿੰਦ ਸਿੰਘ ਸ਼ਖਸ਼ੀਅਤ, ਸਫਰ ਤੇ ਸੰਦੇਸ਼: ਪ੍ਰਿੰ. ਸੇਵਾ ਸਿੰਘ ਕੌੜਾ, ਸਫਾ ੧੬*
*੪) ਜੀਵਨ-ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ: ਪ੍ਰਿੰ. ਸਾਹਿਬ ਸਿੰਘ, ਸਫਾ ੭੦*
*੫) ਗੁਰੂ ਗੋਬਿੰਦ ਸਿੰਘ ਜੀ ਸ਼ਖਸ਼ੀਅਤ, ਸਫਰ ਤੇ ਸੰਦੇਸ਼: ਪ੍ਰਿੰ. ਸੇਵਾ ਸਿੰਘ ਕੌੜਾ, ਸਫਾ ੧੫੫*
*੬) ਗੁਰੂ ਗੋਬਿੰਦ ਸਿੰਘ ਔਰ ਉਨਕੀ ਹਿੰਦੀ ਕਵਿਤਾ, ਡਾ. ਮਹੀਪ ਸਿੰਘ, ਸਫਾ ੩੧੯-੩੨੦*
*੭) ਗੁਰੂ ਗੋਬਿੰਦ ਸਿੰਘ ਔਰ ਉਨਕਾ ਕਾਵਯ: ਪ੍ਰੋ. ਪ੍ਰਸੰਨੀ ਸਹਿਗਲ, ਸਫਾ ੧੩੨*
*੮) ਰਾਜਸਥਾਨ ਕਾ ਲੋਕ ਸੰਗੀਤ: ਦੇਵੀਲਾਲ ਸਾਗਰ, ਸਫਾ ੨੯੩*
*੯) ਗੁਰੂ ਗੋਬਿੰਦ ਸਿੰਘ ਔਰ ਉਨਕਾ ਕਾਵਯ: ਪ੍ਰੋ. ਪ੍ਰਸੰਨੀ ਸਹਿਗਲ, ਸਫਾ ੧੮੨-੧੮੩*
*੧੦) ਗੁਰੂ ਗੋਬਿੰਦ ਸਿੰਘ ਔਰ ਉਨਕੀ ਹਿੰਦੀ ਕਵਿਤਾ: ਡਾ. ਮਹੀਪ ਸਿੰਘ, ਸਫਾ ੩੨੨*
*੧੧) ਪੰਜਾਬ ਕੀ ਸੰਗੀਤ ਪਰੰਪਰਾ: ਡਾ. ਗੀਤਾ ਪੇਂਟਲ, ਸਫਾ ੧੩੨*
*੧੨) ਜੀਵਨ-ਬ੍ਰਿਤਾਂਤ ਗੁਰੂ ਗੋਬਿੰਦ ਸਿੰਘ ਜੀ: ਪ੍ਰੋ. ਸਾਹਿਬ ਸਿੰਘ, ਸਫਾ ੬੭*
*੧੩) ਗੁਰੂ ਗੋਬਿੰਦ ਸਿੰਘ ਔਰ ਉਨਕੀ ਹਿੰਦੀ ਕਵਿਤਾ: ਡਾ. ਮਹੀਪ ਸਿੰਘ, ਸਫਾ ੩੨੨*
*੧੪) ਸਿੱਖ ਗੁਰਦੁਆਰੋਂ ਕੇ ਹਰੀ ਕੀਰਤਨ ਮੇਂ ਸ਼ਾਸਤਰੀਯ ਸੰਗੀਤ ਕੀ ਪਰੰਪਰਾ: ਡਾ. ਅਜੀਤ ਸਿੰਘ (ਪੇਂਟਲ), ਸਫਾ ੪੪*

■

# ...ਅਤੇ ਭਾਈ ਮਨੀ ਸਿੰਘ ਜੀ ਸ਼ਹੀਦ ਕਰ ਦਿੱਤੇ ਗਏ

*-ਸ. ਜਸਵੰਤ ਸਿੰਘ 'ਅਜੀਤ'*

ਸਿੱਖ ਇਤਿਹਾਸ ਇਸ ਗੱਲ ਦਾ ਗਵਾਹ ਹੈ ਕਿ ਪ੍ਰਾਚੀਨ ਸਮੇਂ ਵਿਚ ਲਗਾਤਾਰ ਸੰਘਰਸ਼ ਵਿਚ ਰੁਝਿਆਂ ਰਹਿਣ ਦੇ ਬਾਵਜੂਦ ਸਿੱਖ ਸਦਾ ਹੀ ਰਾਜ-ਸੱਤਾ ਨਾਲੋਂ ਆਪਣੇ ਆਦਰਸ਼ਾਂ ਦੇ ਪਾਲਣ ਅਤੇ ਗੁਰੂ ਸਾਹਿਬਾਨ ਵੱਲੋਂ ਗ਼ਰੀਬ-ਮਜ਼ਲੂਮ ਅਤੇ ਆਤਮ-ਸਨਮਾਨ ਦੀ ਰੱਖਿਆ ਲਈ ਸੌਂਪੀਆਂ ਹੋਈਆਂ ਜ਼ਿੰਮੇਦਾਰੀਆਂ ਨੂੰ ਨਿਭਾਉਣ ਪ੍ਰਤੀ ਆਪਣੀ ਨਿਸ਼ਠਾ ਕਾਇਮ ਰੱਖਣ ਨੂੰ ਹੀ ਪਹਿਲ ਦਿੰਦੇ ਰਹੇ। ਭਾਵੇਂ ਇਸ ਦੇ ਲਈ ਉਨ੍ਹਾਂ ਨੂੰ ਅਨੇਕਾਂ ਹੀ ਕੁਰਬਾਨੀਆਂ ਦੇਣੀਆਂ ਪਈਆਂ ਅਤੇ ਤਸੀਹੇ ਝੱਲਣੇ ਪਏ, ਪਰ ਕੋਈ ਲਾਲਚ ਕੋਈ ਡਰ-ਭਉ ਉਨ੍ਹਾਂ ਨੂੰ ਆਪਣੇ ਆਦਰਸ਼ਾਂ ਤੋਂ ਡਗਮਗਾ ਨਹੀਂ ਸੀ ਸਕਿਆ।

ਇਤਿਹਾਸ ਵਿਚ ਆਉਂਦਾ ਹੈ ਕਿ ਜ਼ਕਰੀਆ ਖਾਨ ਵੱਲੋਂ ਦਿੱਲੀ ਦਰਬਾਰ ਦੀ ਸਹਿਮਤੀ ਨਾਲ ਸਿੱਖਾਂ ਨੂੰ ਜਾਗੀਰ ਦੇ ਕੇ ਆਪਣੇ ਗ਼ਲੋਂ ਲਾਹ ਆਪਸ ਵਿਚ ਉਲਝਾਉਣ ਦੀ ਜੋ ਚਾਲ ਚੱਲੀ ਗਈ ਸੀ, ਉਹ ਸਫ਼ਲ ਨਾ ਹੋ ਸਕੀ। ਇਸ ਗੱਲ ਦਾ ਸੰਕੇਤ ਉਸੇ ਸਮੇਂ ਹੀ ਮਿਲ ਗਿਆ ਸੀ, ਜਦੋਂ ਜ਼ਕਰੀਆ ਖਾਨ ਵੱਲੋਂ ਭੇਜੀ ਗਈ ਜਾਗੀਰ ਨੂੰ ਕੋਈ ਵੀ ਸਿੱਖ ਸਵੀਕਾਰ ਕਰਨ ਦੇ ਲਈ ਤਿਆਰ ਨਹੀਂ ਸੀ ਹੋ ਰਿਹਾ। ਸਿੱਖਾਂ ਦੇ ਇਸ ਆਚਰਣ ਨੇ ਸਾਬਤ ਕਰ ਦਿੱਤਾ ਕਿ ਉਨ੍ਹਾਂ ਨੂੰ ਸੱਤਾ ਨਾਲੋਂ ਆਪਣੇ ਆਦਰਸ਼ ਪਿਆਰੇ ਹਨ। ਉਹ ਰਾਜ-ਸੱਤਾ ਲਈ ਆਪਣੇ ਆਦਰਸ਼ ਕੁਰਬਾਨ ਨਹੀਂ ਕਰ ਸਕਦੇ। ਹਾਂ, ਆਦਰਸ਼ਾਂ ਦੀ ਰੱਖਿਆ ਲਈ ਉਹ ਰਾਜ-ਸੱਤਾ ਜ਼ਰੂਰ ਕੁਰਬਾਨ ਕਰ ਸਕਦੇ ਹਨ। ਉਹ ਸਮਝਦੇ ਸਨ, ਕਿ ਰਾਜ-ਸੱਤਾ ਸਦਾ ਰਹਿਣ ਵਾਲੀ ਨਹੀਂ, ਜੇ ਉਨ੍ਹਾਂ ਜਾਗੀਰ ਲੈ ਵੀ ਲਈ ਤਾਂ ਉਹ ਥੋੜ-ਚਿਰੀ ਹੀ ਹੋਵੇਗੀ, ਕਿਉਂਕਿ ਉਹ ਆਪਣੇ ਆਦਰਸ਼ ਤਿਆਗ ਨਹੀਂ ਸਕਣਗੇ ਅਤੇ ਹਾਕਮਾਂ ਨੂੰ ਉਨ੍ਹਾਂ ਦਾ ਆਪਣੇ ਆਦਰਸ਼ਾਂ ਪੁਰ ਪਹਿਰਾ ਦਿੰਦਿਆਂ ਰਹਿਣਾ ਬਰਦਾਸ਼ਤ ਨਹੀਂ ਹੋ ਸਕੇਗਾ।

ਉਹ ਸਮਝਦੇ ਸਨ ਕਿ ਜੇ ਉਨ੍ਹਾਂ ਜਾਗੀਰ ਕਾਇਮ ਰੱਖਣ ਲਈ, ਹਾਕਮਾਂ ਨੂੰ ਖੁਸ਼ ਰੱਖਣ ਦੀ ਨੀਤੀ ਅਪਣਾਈ, ਤਾਂ ਜਬਰ-ਜ਼ੁਲਮ ਅਤੇ ਅਨਿਆਇ ਦੇ ਵਿਰੁੱਧ ਗ਼ਰੀਬ-ਮਜ਼ਲੂਮ ਦੀ ਰੱਖਿਆ ਪ੍ਰਤੀ ਆਪਣੀ ਵਚਨਬੱਧਤਾ ਨੂੰ ਕਾਇਮ ਰੱਖਣ ਲਈ ਵਿੱਢੇ ਹੋਏ ਸੰਘਰਸ਼ ਵਿਚ ਕਮਜ਼ੋਰੀ ਆ ਜਾਵੇਗੀ। ਇਸੇ ਕਾਰਨ ਉਨ੍ਹਾਂ ਰਾਜ-ਸੱਤਾ ਨਾਲੋਂ ਗੁਰੂ ਸਾਹਿਬਾਨ ਵੱਲੋਂ ਸੌਂਪੀਆਂ ਜ਼ਿੰਮੇਦਾਰੀਆਂ ਨਿਭਾ ਕੇ ਆਪਣੇ ਆਦਰਸ਼ਾਂ ਪ੍ਰਤੀ ਨਿਸ਼ਠਾ ਨੂੰ ਕਾਇਮ ਰੱਖਣ ਨੂੰ ਹੀ ਪਹਿਲ ਦਿੱਤੀ।

*64-C, U&V/B, Shalimar Bagh, DELHI-110088; M.9868917731*

ਗੱਲ ਉਹੀ ਹੋਈ, ਜਿਸ ਦਾ ਉਨ੍ਹਾਂ ਨੂੰ ਵਿਸ਼ਵਾਸ ਸੀ। ਜਦੋਂ ਜ਼ਕਰੀਆ ਖਾਨ ਨੂੰ ਇਹ ਜਾਪਿਆ ਕਿ ਉਸ ਦੀ ਚਾਲ ਉਲਟੀ ਪੈ ਰਹੀ ਹੈ। ਸਿੱਖ ਆਪਸ ਵਿਚ ਉਲਝ ਕੇ, ਕਮਜ਼ੋਰ ਹੋਣ ਦੀ ਬਜਾਏ, ਇੱਕ-ਜੁਟ ਹੋ ਸ਼ਕਤੀ ਪਕੜਦੇ ਜਾ ਰਹੇ ਹਨ, ਤਾਂ ਉਸ ਨੇ ਸਿੱਖਾਂ ਨੂੰ ਦਿੱਤੀ ਜਾਗੀਰ ਵਾਪਸ ਲੈ ਲਈ ਅਤੇ ਉਨ੍ਹਾਂ ਪੁਰ ਮੁੜ ਜਬਰ-ਜ਼ੁਲਮ ਢਾਹੁਣ ਦੇ ਚੱਕਰ ਵਿਚ ਤੇਜ਼ੀ ਲੈ ਆਂਦੀ। ਸਿੱਖ, ਜੋ ਇਸ ਸਥਿਤੀ ਦਾ ਸਾਹਮਣਾ ਕਰਨ ਲਈ ਪਹਿਲਾਂ ਤੋਂ ਹੀ ਤਿਆਰ ਸਨ, ਪਹਿਲਾਂ ਵਾਂਗ ਹੀ ਜੰਗਲਾਂ-ਬੇਲਿਆਂ ਵਿਚ ਜਾ, ਜਾਬਰ ਹਕੂਮਤ ਲਈ ਸਿਰ-ਦਰਦ ਬਣਨ ਲੱਗ ਪਏ।

ਇਸੇ ਦੌਰਾਨ ਸ੍ਰੀ ਦਰਬਾਰ ਸਾਹਿਬ ਦੇ ਦਰਸ਼ਨਾਂ ਲਈ ਸ੍ਰੀ ਅੰਮ੍ਰਿਤਸਰ ਜਾਂਦੇ ਸਿੱਖਾਂ ਦਾ ਹਜ਼ਾਰਾ ਸ਼ਾਹ ਦੇ ਮੁਕਾਮ ’ਤੇ ਮੁਗ਼ਲ ਫੌਜ ਨਾਲ ਸਾਹਮਣਾ ਹੋ ਗਿਆ। ਇੱਥੇ ਗਹਿਗੱਚ ਲੜਾਈ ਹੋਈ, ਜਿਸ ਵਿਚ ਨਾ ਕੇਵਲ ਮੁਗ਼ਲ ਫੌਜ ਨੂੰ ਕਰਾਰੀ ਹਾਰ ਦਾ ਸਾਹਮਣਾ ਕਰਨਾ ਪਿਆ, ਸਗੋਂ ਉਸ ਦੇ ਨਾਮੀ ਸਿਪਾਹ-ਸਾਲਾਰ ਜਮਾਲ ਖਾਨ ਤੇ ਤਾਤਾਰ ਖਾਨ ਅਤੇ ਨਾਲ ਹੀ ਲਖਪਤ ਰਾਏ ਦਾ ਭਤੀਜਾ ਦੁਨੀ ਚੰਦ ਵੀ ਮਾਰੇ ਗਏ। ਇਸ ਹਾਰ ਤੋਂ ਜਿੱਥੇ ਜ਼ਕਰੀਆ ਖਾਨ ਬੌਖਲਾ ਉੱਠਿਆ ਤੇ ਉਸ ਨੇ ਮੁਗ਼ਲ ਫੌਜ ਭੇਜ ਕੇ ਸ੍ਰੀ ਦਰਬਾਰ ਸਾਹਿਬ ਨੂੰ ਘੇਰੇ ਵਿਚ ਲੈ ਲਿਆ, ਉੱਥੇ ਹੀ ਲਖਪਤ ਰਾਏ ਨੇ ਆਪਣੇ ਭਰਾ ਜਸਪਤ ਰਾਏ ਨਾਲ ਮਿਲ ਕੇ ਸਿੱਖਾਂ ਦਾ ਖੁਰਾ-ਖੋਜ ਮਿਟਾਉਣ ਦੇ ਇਰਾਦੇ ਨਾਲ ਪੂਰੀ ਸ਼ਕਤੀ ਝੌਂਕ ਦਿੱਤੀ।

ਇਹ ਦੌਰ ਕਾਫ਼ੀ ਲੰਮੇਂ ਸਮੇਂ ਤਕ ਚੱਲਦਾ ਰਿਹਾ! ਇਸ ਦੌਰ ਦੇ ਚੱਲਦਿਆਂ, ਤਕਰੀਬਨ ਤਿੰਨ ਸਾਲ ਸਿੱਖ, ਨਾ ਤਾਂ ਵੈਸਾਖੀ ਅਤੇ ਨਾ ਹੀ ਦੀਵਾਲੀ ’ਤੇ ਸ੍ਰੀ ਦਰਬਾਰ ਸਹਿਬ ਵਿਖੇ ਆਪਣਾ ਇਕੱਠ ਕਰ ਸਕੇ। ਉਧਰ ਬੀਤੇ ਲੱਗਭਗ ਅਠਾਰ੍ਹਾਂ ਵਰ੍ਹਿਆਂ ਤੋਂ ਸ੍ਰੀ ਦਰਬਾਰ ਸਾਹਿਬ ਦੀ ਸੇਵਾ-ਸੰਭਾਲ ਦੀ ਜ਼ਿੰਮੇਦਾਰੀ ਨਿਭਾ ਰਹੇ ਭਾਈ ਮਨੀ ਸਿੰਘ ਜੀ ਨੇ ਦੀਵਾਲੀ ਪੁਰ ਸ੍ਰੀ ਦਰਬਾਰ ਸਾਹਿਬ ਵਿਖੇ ਪੰਥਕ ਇਕੱਠ ਕਰਨ ਦਾ ਵਿਚਾਰ ਬਣਾਇਆ ਅਤੇ ਵਿਚੋਲਿਆਂ ਰਾਹੀਂ ਉਨ੍ਹਾਂ ਜ਼ਕਰੀਆ ਖਾਨ ਨਾਲ ਗੱਲ ਕੀਤੀ। ਜ਼ਕਰੀਆ ਖਾਨ ਮੰਨ ਤਾਂ ਗਿਆ ਪਰ ਇਸ ਦੇ ਨਾਲ ਹੀ ਪੰਜ ਹਜ਼ਾਰ ਰੁਪਏ ਕਰ ਵਜੋਂ ਅਦਾ ਕਰਨ ਦੀ ਸ਼ਰਤ ਵੀ ਰੱਖ ਦਿੱਤੀ। ਜਿਸ ਨੂੰ ਪੰਥਕ ਹਿੱਤ ਵਿਚ ਭਾਈ ਮਨੀ ਸਿੰਘ ਜੀ ਨੇ ਸਵੀਕਾਰ ਕਰ ਲਿਆ।

ਇੱਥੇ ਇਹ ਗੱਲ ਵਰਣਨਯੋਗ ਹੈ ਕਿ ਉਨ੍ਹਾਂ ਸਮਿਆਂ ਵਿਚ ਸਿੱਖ ਸ੍ਰੀ ਦਰਬਾਰ ਸਾਹਿਬ ਵਿਖੇ ਅਜਿਹੇ ਇਕੱਠ ਕਰ, ਬੀਤੇ ਸਮੇਂ ਵਿਚ ਆਪਣੇ ਨਾਲ ਵਾਪਰੇ ਹਾਦਸਿਆਂ, ਸੰਘਰਸ਼ਾਂ ਅਤੇ ਦੁੱਖ-ਸੁਖ ਆਦਿ ਬਾਰੇ ਵਿਚਾਰਾਂ ਕਰ, ਆਪਸੀ ਸਹਿਯੋਗ ਦੇ ਆਧਾਰ ’ਤੇ ਭਵਿੱਖ ਦੀ ਰਣਨੀਤੀ ਘੜਿਆ ਕਰਦੇ ਸਨ।

ਜ਼ਕਰੀਆ ਖਾਨ ਵੱਲੋਂ ਇਕੱਠ ਕਰਨ ਦੀ ਪ੍ਰਵਾਨਗੀ ਮਿਲਦਿਆਂ ਹੀ ਭਾਈ ਮਨੀ ਸਿੰਘ ਜੀ ਨੇ ਚਾਰੇ ਪਾਸੇ ਸਿੱਖਾਂ ਨੂੰ ਸੁਨੇਹੇ ਭੇਜ ਦਿੱਤੇ ਕਿ ਉਹ ਦੀਵਾਲੀ ’ਤੇ ਸ੍ਰੀ

ਦਰਬਾਰ ਸਾਹਿਬ ਹੁਮ-ਹੁਮਾ ਕੇ ਪੁੱਜਣ। ਇਹ ਇਕੱਠ ਕਰਨ ਪਿੱਛੇ ਭਾਈ ਸਾਹਿਬ ਦਾ ਉਦੇਸ਼ ਇਹ ਸੀ ਕਿ ਦੀਵਾਲੀ ਪੁਰ ਹੋਣ ਵਾਲੇ ਇਕੱਠ ਵਿਚ ਹੋਰ ਮੁੱਦਿਆਂ ਤੋਂ ਇਲਾਵਾ, ਖਾਲਸੇ ਵੱਲੋਂ ਦੇਸ਼ ਪੁਰ ਹੋਣ ਵਾਲੇ ਨਾਦਰਸ਼ਾਹ ਦੇ ਸੰਭਾਵਤ ਹਮਲੇ ਦੀ ਰੋਸ਼ਨੀ ਵਿਚ ਆਪਣੀ ਰਣਨੀਤੀ ਬਣਾਉਣ ਦੇ ਸੰਬੰਧ ਵਿਚ ਵੀ ਖੁੱਲ੍ਹ ਕੇ ਸੋਚ-ਵਿਚਾਰ ਕੀਤੀ ਜਾਏ ਅਤੇ ਉਸ ਨੂੰ ਅੰਤਿਮ ਰੂਪ ਦਿੱਤਾ ਜਾਏ।

ਉਧਰ ਜ਼ਕਰੀਆ ਖਾਨ ਨੇ ਪੰਜ ਹਜ਼ਾਰ ਰੁਪਏ ਕਰ ਅਦਾ ਕਰਨ ਦੀ ਸ਼ਰਤ ਲਾ ਕੇ, ਸ੍ਰੀ ਦਰਬਾਰ ਸਾਹਿਬ ਵਿਖੇ ਪੰਥਕ ਇਕੱਠ ਕਰਨ ਲਈ ਤਾਂ ਕਹਿ ਦਿੱਤਾ, ਪਰ ਅਸਲ ਵਿਚ ਇਸ ਦੇ ਪਿੱਛੇ ਉਸ ਦੀ ਬਦਨੀਤੀ ਕੰਮ ਕਰ ਰਹੀ ਸੀ। ਉਸ ਦੀ ਮਨਸ਼ਾ ਇਹ ਸੀ ਕਿ ਸ੍ਰੀ ਦਰਬਾਰ ਸਾਹਿਬ ਵਿਖੇ ਦੀਵਾਲੀ 'ਤੇ ਹਜ਼ਾਰਾਂ ਸਿੱਖਾਂ ਦਾ ਇਕੱਠ ਹੋਵੇਗਾ। ਇਸ ਮੌਕੇ ਦਾ ਫਾਇਦਾ ਉਠਾ, ਹਨ੍ਹੇਰੀ ਰਾਤ ਵਿਚ ਸਿੱਖਾਂ ਨੂੰ ਘੇਰਨਾ ਅਤੇ ਉਨ੍ਹਾਂ ਨੂੰ ਤੋਪਾਂ ਨਾਲ ਉਡਾ ਦੇਣਾ ਮੁਗ਼ਲ ਫੌਜ ਲਈ ਅਸਾਨ ਹੋ ਜਾਵੇਗਾ। ਇਸ ਸਾਜ਼ਿਸ਼ ਨੂੰ ਕਾਮਯਾਬ ਬਣਾਉਣ ਲਈ ਉਸ ਵੱਲੋਂ ਇਹ ਰਣਨੀਤੀ ਘੜ੍ਹੀ ਗਈ ਕਿ ਲਖਪਤ ਰਾਏ ਫੌਜ ਲੈ ਕੇ ਸ੍ਰੀ ਅੰਮ੍ਰਿਤਸਰ ਨੇ ਨੇੜੇ, ਰਾਮਤੀਰਥ ਪੁੱਜ ਜਾਏ ਅਤੇ ਉੱਥੋਂ ਰਾਤ ਨੂੰ ਸਿੱਖਾਂ ਪੁਰ ਅਚਾਨਕ ਇਸ ਤਰ੍ਹਾਂ ਹਮਲਾ ਬੋਲ ਦੇਵੇ, ਕਿ ਸਿੱਖਾਂ ਨੂੰ ਸੰਭਲਣ ਦਾ ਮੌਕਾ ਤਕ ਨਾ ਮਿਲੇ।

ਜਦੋਂ ਕੁਝ ਸੂਹੀਆਂ ਰਾਹੀਂ ਭਾਈ ਮਨੀ ਸਿੰਘ ਜੀ ਨੂੰ ਇਸ ਸਾਜ਼ਿਸ਼ ਦਾ ਪਤਾ ਲੱਗਾ, ਤਾਂ ਉਨ੍ਹਾਂ ਝੱਟ ਹੀ ਹਰ ਪਾਸੇ ਹਰਕਾਰੇ ਦੌੜਾ ਦਿੱਤੇ, ਤਾਂ ਜੋ ਜਿੱਥੇ-ਜਿੱਥੇ ਵੀ ਸਿੱਖ ਹਨ, ਉਨ੍ਹਾਂ ਤਕ ਇਸ ਸਾਜ਼ਿਸ਼ ਦੀ ਸੂਹ ਪੁੱਜ ਜਾਏ ਤੇ ਉਹ ਸ੍ਰੀ ਅੰਮ੍ਰਿਤਸਰ ਵੱਲ ਕੂਚ ਕਰਨ ਤੋਂ ਰੁਕ ਜਾਣ। ਇਸ ਉਪਰਾਲੇ ਦੇ ਬਾਵਜੂਦ ਸਾਰੇ ਸਿੱਖਾਂ ਤਕ ਖ਼ਬਰ ਨਾ ਪੁੱਜ ਸਕੀ ਤੇ ਵੱਡੀ ਗਿਣਤੀ ਵਿਚ ਸਿੱਖ ਸ੍ਰੀ ਅੰਮ੍ਰਿਤਸਰ ਪੁੱਜ ਗਏ। ਲਖਪਤ ਰਾਏ ਨੇ ਪਹਿਲਾਂ ਤੋਂ ਨਿਸ਼ਚਿਤ ਸਾਜ਼ਿਸ਼ ਅਨੁਸਾਰ ਸ੍ਰੀ ਦਰਬਾਰ ਸਾਹਿਬ 'ਤੇ ਹਮਲਾ ਕਰ ਦਿੱਤਾ। ਇਸ ਹਮਲੇ ਵਿਚ ਕਈ ਸਿੱਖ ਸ਼ਹੀਦ ਹੋ ਗਏ। ਫਲਸਰੂਪ ਸਿੱਖਾਂ ਦਾ ਇਕੱਠ ਨਾ ਹੋ ਸਕਿਆ।

ਭਾਈ ਮਨੀ ਸਿੰਘ ਜੀ ਨੇ ਹਾਕਮਾਂ ਦੀ ਇਸ ਕਾਰਵਾਈ ਦੇ ਵਿਰੁੱਧ ਸਖ਼ਤ ਰੋਸ ਪ੍ਰਗਟ ਕੀਤਾ ਅਤੇ ਕਿਹਾ ਕਿ ਜ਼ਕਰੀਆ ਖਾਨ ਨੇ ਫੌਜ ਭੇਜ ਕੇ ਕੇਵਲ ਵਿਸ਼ਵਾਸਘਾਤ ਹੀ ਨਹੀਂ ਕੀਤਾ, ਸਗੋਂ ਉਹ ਬੇਗੁਨਾਹਵਾਂ ਦੇ ਕਤਲ ਕਰਨ ਦੀ ਸਾਜ਼ਿਸ਼ ਦਾ ਵੀ ਗੁਨਾਹਗਾਰ ਬਣਿਆ ਹੈ। ਉਨ੍ਹਾਂ ਦੀ ਗੱਲ ਸੁਣਨਾ ਤਾਂ ਦੂਰ ਰਿਹਾ, ਉਲਟੇ ਜ਼ਕਰੀਆ ਖਾਨ ਨੇ ਉਨ੍ਹਾਂ ਪਾਸੋਂ ਕਰ ਦੀ ਰਕਮ ਪੰਜ ਹਜ਼ਾਰ ਦੀ ਮੰਗ ਕਰ ਦਿੱਤੀ। ਭਾਈ ਮਨੀ ਸਿੰਘ ਜੀ ਨੇ ਇਹ ਆਖਦਿਆਂ ਕਰ ਦੀ ਰਕਮ ਅਦਾ ਕਰਨ ਤੋਂ ਇਨਕਾਰ ਕਰ ਦਿੱਤਾ ਕਿ ਸਰਕਾਰ ਆਪਣੇ ਵਾਇਦੇ ਪੁਰ ਕਾਇਮ ਨਹੀਂ ਰਹੀ ਤੇ ਇਸ ਕਾਰਨ ਉਹ ਕਰ ਮੰਗਣ ਦੀ ਹੱਕਦਾਰ ਨਹੀਂ ਰਹਿ ਗਈ।

ਭਾਈ ਮਨੀ ਸਿੰਘ ਜੀ ਦੇ ਇਸ ਉੱਤਰ ਨੂੰ ਸੁਣ ਕੇ ਜ਼ਕਰੀਆ ਖਾਨ ਨੇ ਭਾਈ ਮਨੀ ਸਿੰਘ ਜੀ ਦੀ ਗ੍ਰਿਫ਼ਤਾਰੀ ਦਾ ਹੁਕਮ ਦੇ ਦਿੱਤਾ। ਭਾਈ ਸਾਹਿਬ ਨੂੰ ਉਨ੍ਹਾਂ ਦੇ ਦੋ ਸਾਥੀਆਂ, ਭਾਈ ਗੁਲਜ਼ਾਰ ਸਿੰਘ ਅਤੇ ਭਾਈ ਦੀਵਾਨ ਸਿੰਘ ਸਮੇਤ ਪਕੜ ਕੇ ਲਾਹੌਰ ਲਿਜਾਇਆ ਗਿਆ।

ਜ਼ਕਰੀਆ ਖਾਨ ਨੇ ਉਨ੍ਹਾਂ ਨੂੰ ਕਰ ਅਦਾ ਕਰਨ ਜਾਂ ਇਸਲਾਮ ਕਬੂਲ ਕਰਨ ਲਈ ਕਿਹਾ। ਭਾਈ ਸਾਹਿਬ ਅਤੇ ਉਨ੍ਹਾਂ ਦੇ ਸਾਥੀਆਂ ਨੇ ਇਨ੍ਹਾਂ ਦੋਹਾਂ ਸ਼ਰਤਾਂ ਵਿੱਚੋਂ ਇਕ ਨੂੰ ਵੀ ਮੰਨਣ ਤੋਂ ਇਨਕਾਰ ਕਰ ਦਿੱਤਾ। ਉਨ੍ਹਾਂ ਦੇ ਇਨਕਾਰ ਤੋਂ ਬਾਅਦ ਜ਼ਕਰੀਆ ਖਾਨ ਨੇ ਉਨ੍ਹਾਂ ਨੂੰ ਸ਼ਹੀਦ ਕਰਨ ਅਤੇ ਕਾਜ਼ੀ ਨੇ ਭਾਈ ਮਨੀ ਸਿੰਘ ਜੀ ਦੇ ਬੰਦ-ਬੰਦ ਕੱਟਣ ਅਤੇ ਉਨ੍ਹਾਂ ਦੇ ਸਾਥੀ ਦੀਵਾਨ ਸਿੰਘ ਨੂੰ ਚੀਰਨ ਤੇ ਭਾਈ ਗੁਲਜ਼ਾਰ ਸਿੰਘ ਨੂੰ ਅਸਹਿ ਤਸੀਹੇ ਦੇਣ ਦਾ ਹੁਕਮ ਦੇ ਦਿੱਤਾ।

ਇਤਿਹਾਸ ਅਨੁਸਾਰ ਜਦੋਂ ਜੱਲਾਦ ਨੇ ਭਾਈ ਜੀ ਦੀ ਬਿਰਧ ਅਵਸਥਾ ਵੇਖਦਿਆਂ ਸਰੀਰ ਦੇ ਕੇਵਲ ਕੁਝ ਹਿੱਸੇ ਹੀ ਕੱਟਣੇ ਚਾਹੇ, ਤਾਂ ਭਾਈ ਸਾਹਿਬ ਨੇ ਉਸ ਨੂੰ ਆਪਣੇ ਮਾਲਕ ਦਾ ਹੁਕਮ ਵਜਾਣ ਲਈ ਕਿਹਾ। ਸੋ ਪਹਿਲਾਂ ਉਂਗਲੀਆਂ ਦੇ ਪੋਟੇ ਕੱਟੇ ਗਏ, ਫਿਰ ਹਥੇਲੀ ਤੇ ਗੁਟ ਆਦਿ। 'ਸ੍ਰੀ ਗੁਰ ਪੰਥ ਪ੍ਰਕਾਸ਼ ਅਨੁਸਾਰ:

*ਪਹਿਲੇ ਉਂਗਲੀਓਂ ਪੋਟੇ ਕਟਾਏ, ਫਿਰ ਮਧ ਗੰਢੋਂ ਬੰਦ ਛੁਡਾਏ॥੪੬॥*
*ਫਿਰ ਉਂਗਲੀ ਤਿਈ ਵਾਰ ਕਟਾਈ, ਫਿਰ ਪੌਂਚੇ ਸੁ ਬੀਣੀ ਛੁਡਾਈ।*
*ਚੰਡਾਲ ਚਾਹੇ ਫਿਰ ਮੋਢਿਯੋਂ ਲਹਾਈ, ਮਨੀ ਸਿੰਘ ਦਈ ਕੂਹਨੀ ਅੜਾਈ ॥੪੭॥*
*ਕੂਹਣੀ ਕਟਾਇ ਫਿਰ ਮੋਢਿਯੋਂ ਲਹਾਈ, ਸੱਜੀ ਕਟਾਇ ਫਿਰ ਖੱਬੀ ਫੜਾਈ।*
*ਤਿਸ ਦੀ ਪੋਟਯੋਂ ਬੰਦ ਕਟਾਯੋ, ਗਠ ਗਠ ਉਂਗਲ ਗੂਠੋ ਬਢਾਯੋ॥੪੮॥*

ਇਧਰ ਬੰਦ-ਬੰਦ ਕਟੇ ਜਾ ਰਹੇ ਸਨ ਤੇ ਉਧਰ ਭਾਈ ਸਹਿਬ ਅਡੋਲ ਹੋ 'ਸੁਖਮਨੀ ਸਾਹਿਬ' ਦਾ ਪਾਠ ਕਰ ਰਹੇ ਸਨ। ਸ੍ਰੀ ਗੁਰ ਪੰਥ ਪ੍ਰਕਾਸ਼ ਅਨੁਸਾਰ :

*'ਸਿੰਘ ਜੀ ਮੁਖ ਗੁਰ ਪੜ੍ਹਤੋ ਬਾਨੀ, ਨਹਿ ਕੁਛ ਪੀੜ ਦੇਹ ਉਨ ਜਾਨੀ।... ਪਾਠ ਸੁਖਮਨੀ ਮੁਖੋ ਉਚਰੈ, ਨਹਿ ਕਿਛੁ ਜਨਮੈ ਨਹਿ ਕਿਛੁ ਮਰੈ'।*

ਭਾਈ ਮਨੀ ਸਿੰਘ ਜੀ ਦੀ ਸ਼ਹਾਦਤ ਨੇ ਸਿੱਖਾਂ ਵਿਚ ਭਾਰੀ ਰੋਹ ਪੈਦਾ ਕਰ ਦਿੱਤਾ। ਇਸ ਦਾ ਕਾਰਨ ਇਹ ਸੀ ਕਿ ਭਾਈ ਮਨੀ ਸਿੰਘ ਜੀ ਇਕ ਅਜਿਹੀ ਧਾਰਮਿਕ ਸ਼ਖ਼ਸੀਅਤ ਸਨ, ਜਿਸ ਦਾ ਹਰ ਸਿੱਖ ਸਤਿਕਾਰ ਕਰਦਾ ਸੀ। ਇਸ ਦੇ ਨਾਲ ਹੀ ਭਾਈ ਮਨੀ ਸਿੰਘ ਜੀ ਉਨ੍ਹਾਂ ਦੇ ਮਾਰਗ-ਦਰਸ਼ਕ ਵੀ ਸਨ। ਭਾਈ ਸਾਹਿਬ ਦਾ ਭਤੀਜਾ ਭਾਈ ਅਘੜ ਸਿੰਘ, ਭਾਈ ਸਾਹਿਬ ਦੀ ਸ਼ਹਾਦਤ ਬਾਰੇ ਸੁਣਦਿਆਂ ਹੀ, ਇਤਨਾ ਗੁੱਸੇ ਵਿਚ ਆ ਗਿਆ ਕਿ ਉਸ ਨੇ ਝੱਟ ਸ੍ਰੀ ਅੰਮ੍ਰਿਤਸਰ ਪੁੱਜ ਉੱਥੋਂ ਦੇ ਹਾਕਮ ਅਬਦੁਲ ਰਜ਼ਾਕ ਪੁਰ ਹਮਲਾ ਕਰ ਉਸ ਨੂੰ ਥਾਂ 'ਤੇ ਹੀ ਮਾਰ ਮੁਕਾਇਆ ਅਤੇ ਨਾਲ ਹੀ ਭਾਈ ਜੀ ਵਿਰੁੱਧ ਫਤਵਾ ਦੇਣ ਵਾਲੇ ਕਾਜ਼ੀ ਨੂੰ ਵੀ ਜਾ ਥਾਂ ਰੱਖਿਆ। ■

# ਪਰਾਰਥਨਾਤੀਤ ਦਾਨ
# ਭਾਈ ਤਾਰੂ ਸਿੰਘ ਜੀ ਸ਼ਹੀਦ

*-ਸ. ਸੁਰਜੀਤ ਸਿੰਘ**

*ਪਾਠਾਨੇਰ ਯਵੇ ਬਾਂਧਿਯਾ ਆਨਿਲ ਸੰਦੀ ਸ਼ਿਖੇਰ ਦਲ।*
*ਸੁਹਿਦਗੰਜੇ ਰਕਤਵਰਣ ਹਲਿਲ ਧਰਣੀ ਤਲ।*
*ਨਵਾਬ ਕਹਿਲ ਸ਼ੁਨ ਤਰੂ ਸਿੰ. ਤੌਮਾਰੇ ਸ਼ਮਿਤੇ ਚਾਲਿ।*
*ਤਰੂ ਸਿੰ. ਕਹੇ-ਮੌਰੇ ਕੇਨ ਤਵ ਲੇਤ ਅਵਹੇਲਾ ਮਾਝਿ।*
*ਨਵਾਬ ਕਹਿਲ-ਮਹਾਵੀਰ ਤੁਮਿ ਤੌਮਾਰੇ ਨ ਕਰਿ ਕ੍ਰੋਧ।*
*ਵੇਸਿਟਿ ਕਾਟਿਯੇ ਦਿਯੇ ਯਾਉ ਮੌਰੇ ਲ ਸ਼ੁਧੁ ਅਨੁਰੋਧ।*
*ਤਰੂ ਸਿੰ. ਕਹੇ- "ਕਰੁਣਾ ਤੌਮਾਰ ਹਿਰਦਯ ਰਹਿਲ ਗਾਂਥਾ।*
*ਯਾ ਚੇਯੇਛ ਤਾਰ ਕਿਛੁ ਵੇਸ਼ਿ ਦਿਵ ਵੇਣੀਰ ਸੰਗੇ ਮਾਥਾ"।*

*ਸ੍ਰੀ ਰਵਿੰਦਰ ਨਾਥ ਟੈਗੋਰ*

ਭਾਵ ਅਰਥ:-

ਜਦ ਬੰਦੀ ਸਿੱਖਾਂ ਦੇ ਦਲ ਨੂੰ ਪਠਾਣ ਬੰਨ ਕੇ ਲਿਆਏ, ਤਾਂ ਸ਼ਹੀਦ ਗੰਜ (ਲਾਹੌਰ ਦਾ ਕਿਲ੍ਹਾ) ਦੀ ਧਰਤੀ ਖ਼ੂਨ ਨਾਲ ਲਾਲ ਹੋ ਗਈ। ਨਵਾਬ (ਜ਼ਕਰੀਆ ਖਾਨ) ਨੇ ਕਿਹਾ-- "ਤਾਰੂ ਸਿੰਘ ਸੁਣ, ਕੀ ਤੈਨੂੰ ਮੁਆਫ਼ੀ ਚਾਹੀਦੀ ਹੈ? ਇਹ ਸੁਣ ਕੇ ਤਾਰੂ ਸਿੰਘ ਨੇ ਕਿਹਾ-- ਮੈਂ ਕਿਹੜੀ ਗਲਤੀ ਕੀਤੀ ਹੈ, ਜਿਸ ਲਈ ਮੈਂ ਮੁਆਫ਼ੀ ਚਾਂਹਾ। ਨਵਾਬ ਨੇ ਤਾਰੂ ਸਿੰਘ ਨੂੰ ਕਿਹਾ-- "ਹੇ ਮਹਾਂਸ਼ੂਰਵੀਰ! ਤੁਸੀਂ ਗੁੱਸਾ (ਕ੍ਰੋਧ) ਨਾ ਕਰੋ, ਮੇਰਾ ਤਾਂ ਇਹੋ ਅਨੁਰੋਧ ਹੈ ਕਿ ਤੁਸੀਂ ਆਪਣੇ ਸਿਰ ਦੇ ਕੇਸ (ਵਾਲ) ਕੱਟ ਕੇ ਦੇ ਜਾਵੋ। ਜਵਾਬ ਵਿਚ ਤਾਰੂ ਸਿੰਘ ਨੇ ਨਵਾਬ ਨੂੰ ਕਿਹਾ-- ਤੁਹਾਡੇ ਦਿਲ ਵਿਚ ਬਸ ਦਇਆ (ਕਰੁਣਾ) ਬਣੀ ਰਹੇ- ਪਰ ਜੋ ਕੁਝ ਤੁਸੀਂ ਚਾਹੁੰਦੇ ਹੋ, ਉਸ ਤੋਂ ਭੀ ਵਧੀਕ ਮੈਂ ਦੇਣਾ ਚਾਹੁੰਦਾ ਹਾਂ, ਤੁਸੀ ਕੇਸਾਂ (ਵਾਲਾਂ) ਸਹਿਤ ਸੰਪੂਰਨ ਮੇਰੀ ਖੋਪੜੀ (ਮੱਥਾ) ਭੀ ਨਾਲ ਲੈ ਲਵੋ। ਅਰਥਾਤ-ਕੇਸਾਂ ਨਾਲ ਹੀ ਖੋਪੜੀ ਭੀ ਉਤਾਰ ਲਈ ਜਾਵੇ।

**੫੭-ਬੀ, ਨਿਊ ਕਾਲੋਨੀ, ਗੁਮਾਨਪੁਰਾ, ਕੋਟਾ (ਰਾਜਸਥਾਨ)*

## ਗੁਰਦੁਆਰਾ ਸ਼ਹੀਦਾਂ ਲੱਧੇਵਾਲ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ਼ਹੀਦਾਂ ਲੱਧੇਵਾਲ, ਮਾਹਿਲਪੁਰ, ਜ਼ਿਲ੍ਹਾ ਹੁਸ਼ਿਆਰਪੁਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਉਪਰੋਕਤ ਗੁਰਦੁਆਰਾ ਸਾਹਿਬ ਵਿਖੇ ੨੦ ਮਈ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ। ਇਸ ਸਮਾਗਮ ਵਿਚ ਕੁੱਲ ੫੯ ਪ੍ਰਾਣੀ ਖੰਡੇ ਬਾਟੇ ਦੀ ਪਾਹੁਲ ਛਕ ਕੇ ਗੁਰੂ ਵਾਲੇ ਬਣੇ।

# ਪਹਿਲਾ ਅੰਗਰੇਜ਼ਾਂ ਅਤੇ ਸਿੱਖਾਂ ਦਾ ਯੁੱਧ
# ਸਿੱਖ ਫੌਜ ਨਾਲ ਵਿਸ਼ਵਾਸਘਾਤ ਕੀਤਾ ਗਿਆ

*-ਸ. ਹਰਭਜਨ ਸਿੰਘ**

ਸੰਨ ੧੮੪੫, ਖਾਲਸਾ ਫੌਜ, ਜਿਸ ਦੀ ਰਹਿਨੁਮਾਈ ਪੰਚਾਇਤ ਕਰ ਰਹੀ ਸੀ, ਜੋ ਆਪਣੇ ਦੇਸ਼ ਪੰਜਾਬ ਦੀ ਖ਼ਾਤਰ ਹਰ ਕੁਰਬਾਨੀ ਕਰਨ ਲਈ ਤਿਆਰ ਸੀ, ਆਪਣੇ ਹੀ ਹਾਕਮਾਂ ਦੀਆਂ ਗ਼ੱਦਾਰੀ ਚਾਲਾਂ ਦਾ ਸ਼ਿਕਾਰ ਹੋ ਗਈ। ਆਪਣੇ ਦੇਸ਼ ਦੀ ਖ਼ੁਦਮੁਖਤਿਆਰੀ ਅਤੇ ਅਜ਼ਾਦੀ ਖ਼ਾਤਰ ਉਸ ਨੇ ਲਾਹੌਰ ਦਰਬਾਰ ਦਾ ਹਰ ਹੁਕਮ, ਸੱਚੀ ਲਗਨ ਨਾਲ ਦਿਲੋਂ ਨਾ ਚਾਹੁੰਦੇ ਹੋਏ ਵੀ ਕਬੂਲ ਕਰ ਲਿਆ। ਉਸ ਨੇ ਕਾਇਰ ਤੇ ਗ਼ੱਦਾਰ ਜਰਨੈਲਾਂ ਨੂੰ ਵੀ ਕਬੂਲ ਲਿਆ ਅਤੇ ਉਨ੍ਹਾਂ ਦਾ ਹਰ ਹੁਕਮ ਮੰਨਣ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਹਾਂ ਕਰ ਦਿੱਤੀ। ਇਨ੍ਹਾਂ ਗ਼ੱਦਾਰ ਦਰਬਾਰੀਆਂ ਅਤੇ ਜਰਨੈਲਾਂ ਨੇ ਉਨ੍ਹਾਂ ਨੂੰ ਅੰਗਰੇਜ਼ਾਂ ਨਾਲ ਲੜਾਉਣ ਲਈ ਸ਼ਾਲੀਮਾਰ ਬਾਗ ਵਿਚ ਫੌਜ ਦੇ ਅਫ਼ਸਰਾਂ ਦੀ ਹਾਜ਼ਰੀ ਵਿਚ ਕੀਤੇ ਗਏ ਇਕੱਠ ਵਿਚ ਕਈ ਤਰ੍ਹਾਂ ਦੇ ਸਬਜ਼ਬਾਗ ਵਿਖਾਏ ਅਤੇ ਕਈ ਬਹਾਨੇ ਬਣਾਏ ਗਏ ਤਾਂ ਕਿ ਖਾਲਸਾ ਫੌਜ ਅੰਗਰੇਜ਼ਾਂ ਨਾਲ ਲੜਾਈ ਲਈ ਰਾਜ਼ੀ ਹੋ ਜਾਵੇ। ਇਸ ਸਮੇਂ ਲਾਹੌਰ ਦਰਬਾਰ ਦੇ ਬਹੁਤ ਸਾਰੇ ਦਰਬਾਰੀ ਤੇ ਜਰਨੈਲ ਅੰਗਰੇਜ਼ਾਂ ਨਾਲ ਤਾਲਮੇਲ ਵਿਚ ਸਨ, ਕਿਉਂਕਿ ਅੰਗਰੇਜ਼ ਵੀ ਦਿਲੋਂ ਪੰਜਾਬ ਉੱਤੇ ਕਬਜ਼ਾ ਕਰਨ ਲਈ ਉਤਾਵਲੇ ਸਨ ਅਤੇ ਖਾਲਸਾ ਫੌਜ ਨੂੰ ਉਕਸਾਉਣ ਲਈ ਬਹੁਤ ਸਾਰੀਆਂ ਵਧੀਕੀਆਂ ਕਰ ਚੁੱਕੇ ਸਨ। ਖਾਲਸਾ ਫੌਜ ਇਹ ਜੰਗ ਨਹੀਂ ਸੀ ਚਾਹੁੰਦੀ। ਨਾਲ ਹੀ ਆਪਣੇ ਦੇਸ਼ ਦੀ ਪ੍ਰਭੂਸੱਤਾ ਖਾਤਰ ਹਾਲਾਤ ਉੱਪਰ ਨਜ਼ਰ ਰੱਖ ਰਹੀ ਸੀ ਅਤੇ ਅੰਗਰੇਜ਼ਾਂ ਦਾ ਹਮਲਾ ਰੋਕਣ ਲਈ ਹਰ ਕੁਰਬਾਨੀ ਕਰਨ ਲਈ ਤਿਆਰ ਸੀ। ਇਸੇ ਆਸ਼ੇ ਨੂੰ ਮੁੱਖ ਰੱਖਦੇ ਹੋਏ ਪੰਚਾਇਤ ਨੇ ਦੇਸ਼ ਵਿਚ ਅਮਨ-ਚੈਨ ਅਤੇ ਅੰਗਰੇਜ਼ਾਂ ਨਾਲ ਸਫਾਰਤੀ ਸੰਬੰਧਾਂ ਵੱਲ ਧਿਆਨ ਦਿੱਤਾ ਸੀ। ਜਿਸ ਵੇਲੇ ਅੰਗਰੇਜ਼ ਜੰਗ ਦੀਆਂ ਤਿਆਰੀਆਂ 'ਚ ਰੁੱਝੇ ਹੋਏ ਸਨ ਤਾਂ ਪੰਚਾਇਤ ਦੂਸਰੇ ਪਾਸੇ ਸ. ਜਵਾਹਰ ਸਿੰਘ ਦੇ ਕਤਲ ਤੋਂ ਬਾਅਦ ਹਕੂਮਤ ਦੀ ਵਾਗਡੋਰ ਸੰਭਾਲਦੇ ਹੋਏ, ਹਿੰਦੁਸਤਾਨ ਦੀ ਅੰਗਰੇਜ਼ ਹਕੂਮਤ ਨਾਲ ਸਫਾਰਤੀ ਸਦਭਾਵਨਾ ਬਣਾਈ ਰੱਖਣ ਲਈ ਚਿੱਠੀ-ਪੱਤਰ ਵੀ ਕਰ ਰਹੀ ਸੀ; ਜਿਸਦਾ ਜ਼ਿਕਰ ਮੇਜਰ ਬ੍ਰਾਡਫੁਟ ਪੋਲੀਟੀਕਲ ਅਫ਼ਸਰ ਲੁਧਿਆਣਾ ਨੇ ਇਸ ਤਰ੍ਹਾਂ ਕੀਤਾ ਸੀ:- "As an earnest of their own friendly intension, the new government apologised for Jawahar Singh's aggresive conduct towards the British Agent and his genuine or pretended

**ਜੀ-੪੩੦, ਭਾਈ ਰਣਧੀਰ ਸਿੰਘ ਨਗਰ, ਲੁਧਿਆਣਾ-੧੪੧੦੦੧; ਮੋ: ੯੮੭੨੮-੧੦੮੨੦*

efforts to break peaceful relation between the two governments. (Ref. 'Career of Major Broadfoot', page 97) ਅੰਗਰੇਜ਼ ਕਿਵੇਂ ਰੁਕਣ ਵਾਲੇ ਸਨ? ਉਨ੍ਹਾਂ ਨੂੰ ਤਾਂ ਲਾਹੌਰ ਦਰਬਾਰ ਦੇ ਮੁੱਖ ਅਹਿਲਕਾਰਾਂ ਵੱਲੋਂ ਸਹਿਯੋਗ ਮਿਲ ਰਿਹਾ ਸੀ। ਇਹ ਸਭ ਲੋਕ ਖਾਲਸਾ ਫੌਜ ਨੂੰ ਖਤਮ ਕਰਵਾਉਣਾ ਚਾਹੁੰਦੇ ਸਨ।

ਖਾਲਸਾ ਫੌਜ ਨੇ ਅੰਗਰੇਜ਼ਾਂ ਨਾਲ ਲੜਾਈ ਨਾ ਕਰਨ ਦੀ ਦੋਸਤੀ ਉਦੋਂ ਤਕ ਨਿਭਾਈ, ਜਦ ਤਕ ਉਨ੍ਹਾਂ ਨੂੰ ਪੱਕੀ ਖ਼ਬਰ ਆ ਪਹੁੰਚੀ ਕਿ ਅੰਗਰੇਜ਼ ਹਮਲਾਵਰ ਹੋ ਕੇ ਆਪਣੀਆਂ ਫੌਜਾਂ ਸਮੇਤ ਗਵਰਨਰ ਜਨਰਲ ਹਾਰਡਿੰਗ ਅਤੇ ਕਮਾਂਡਰ-ਇਨ-ਚੀਫ਼ ਗਫ਼ ਦੀ ਰਹਿਨੁਮਾਈ ਹੇਠ ਫਿਰੋਜ਼ਪੁਰ ਵੱਲ ਆ ਰਹੇ ਹਨ। ਇਸ ਦੇ ਨਾਲ ਹੀ ਗਵਰਨਰ ਜਨਰਲ ਵੱਲੋਂ ੧੩ ਦਸੰਬਰ, ੧੮੪੫ ਨੂੰ ਕੀਤਾ ਗਿਆ ਇਕਤਰਫਾ ਜੰਗ ਦਾ ਐਲਾਨ ਅਤੇ ਨਾਲ ਹੀ ਸਿੱਖਾਂ ਦੇ ਸਤਲੁਜ ਪਾਰ ਇਲਾਕਿਆਂ ਨੂੰ ਜ਼ਬਤ ਕਰਨ ਦੇ ਨੋਟੀਫਿਕੇਸ਼ਨ ਨੇ ਆਖਰਕਾਰ ਸਿੱਖ ਫੌਜਾਂ ਨੂੰ ਆਪਣੇ ਇਲਾਕਿਆਂ ਦੀ ਰੱਖਿਆ ਲਈ ਦਰਿਆ ਸਤਲੁਜ ਪਾਰ ਕਰਨ ਲਈ ਮਜਬੂਰ ਕਰ ਦਿੱਤਾ। ਪਰ ਫਿਰ ਵੀ ਪੰਚਾਇਤ ਫੂਕ ਫੂਕ ਕੇ ਕਦਮ ਚੁੱਕ ਰਹੀ ਸੀ ਅਤੇ ਆਪਣੇ ਕਮਾਂਡਰਾਂ (ਮਿਸਰ ਲਾਲ ਸਿੰਹੁ ਅਤੇ ਮਿਸਰ ਤੇਜ ਸਿੰਹੁ) ਦੀ ਆਗਿਆ ਨਾਲ ਹੀ ਕੂਚ ਕਰ ਰਹੀ ਸੀ। ਸਿੱਖ ਫੌਜਾਂ ਸਤਲੁਜ ਪਾਰ ਇਲਾਕਿਆਂ ਅੰਦਰ ਹੀ ਡਟੀਆਂ ਰਹੀਆਂ ਅਤੇ ਜਦ ਉਨ੍ਹਾਂ ਨੂੰ ਖ਼ਬਰ ਪਹੁੰਚੀ ਕਿ ਅੰਗਰੇਜ਼ ਹਮਲਾਵਰ ਹੁੰਦੇ ਹੋਏ ਸਿੱਖਾਂ ਦੇ ਸਤਲੁਜ ਪਾਰ ਪ੍ਰਮੁੱਖ ਪਰਗਨੇ ਮੁੱਦਕੀ ਅੰਦਰ ਆ ਘੁਸੇ ਹਨ, ਤਾਂ ਉਨ੍ਹਾਂ ਨੂੰ ਰੋਕਣ ਲਈ ਕੀਤਾ ਗਿਆ ਕੂਚ ਲਾਲ ਸਿੰਹੁ ਅਤੇ ਤੇਜ ਸਿੰਹੁ ਦੇ ਦਿਸ਼ਾ-ਨਿਰਦੇਸ਼ਾਂ ਅਨੁਸਾਰ ਹੀ ਸੀ। ਪੰਚਾਇਤ ਨੇ ਮੁੱਦਕੀ ਦੀ ਝੜਪ ਨੂੰ ਵੱਡੀ ਜੰਗ ਵਿਚ ਆਪਣੇ ਕਮਾਂਡਰ-ਇਨ-ਚੀਫ਼ ਤੇਜ ਸਿੰਹੁ ਦੀ ਰਹਿਨੁਮਾਈ ਬਿਨਾਂ ਨਾ ਬਦਲਣ ਦਿੱਤਾ ਅਤੇ ਉਸ ਦੀ ਉਡੀਕ ਅਤੇ ਇੰਤਜ਼ਾਰ ਵਿਚ ਪਿੱਛੇ ਫੇਰੂ ਸ਼ਹਿਰ (ਹੁਣ ਫਿਰੋਜ਼ਪੁਰ) ਵਾਪਸ ਆ ਪਹੁੰਚੇ। ਜਦ ਅੰਗਰੇਜ਼ ਫੌਜ ਤਿੰਨ ਦਿਨ ਬਾਅਦ ਪੂਰੀ ਤਿਆਰੀ ਵਿਚ ਲਾਮਬੰਦ ਹੋ ਕੇ ੨੧ ਦਸੰਬਰ ਨੂੰ ਸਿੱਖਾਂ ਦੇ ਰੱਖਿਆਤਮਕ ਕੈਂਪ ਫਿਰੋਜ਼ਪੁਰ ਉੱਪਰ ਹਮਲਾ ਕਰਨ ਆ ਪਹੁੰਚੀ ਤਾਂ ਵੀ ਸਿੱਖ ਫੌਜ ਨੇ ਅੰਗਰੇਜ਼ਾਂ ਦਾ ਮੁਕਾਬਲਾ ਇਸ ਵਿਸ਼ਵਾਸ ਨਾਲ ਕੀਤਾ ਕਿ ਉਨ੍ਹਾਂ ਦਾ ਕਮਾਂਡਰ-ਇਨ-ਚੀਫ਼ ਮੁੱਖ ਫੌਜ ਸਮੇਤ ਸਮੇਂ ਸਿਰ ਉਨ੍ਹਾਂ ਦੀ ਮਦਦ ਅਤੇ ਅਗਵਾਈ ਲਈ ਪਹੁੰਚ ਜਾਵੇਗਾ। ਇਹ ਕਮਾਂਡਰ ਆਪਣੀ ਹੀ ਫੌਜ ਨੂੰ ਧੋਖਾ ਦੇ ਗਿਆ ਅਤੇ ਤਿੰਨ ਵਜੇ ਸ਼ਾਮ ਲੜਾਈ ਸ਼ੁਰੂ ਹੋਣ ਤੋਂ ਬਾਅਦ ਅਗਲੇ ਦਿਨ ਪਹੁ ਫੁਟਾਲੇ ਤਕ ਵੀ ਨਾ ਪਹੁੰਚਿਆ ਅਤੇ ਜਦ ਆਖਰਕਾਰ ਪੂਰਾ ਦਿਨ ਚੜ੍ਹੇ ਪਹੁੰਚਿਆ ਤਾਂ ਬਿਨਾਂ ਲੜੇ ਫੌਜਾਂ ਸਮੇਤ ਮੈਦਾਨ ਖਾਲੀ ਕਰ ਗਿਆ, ਜਿਸ ਕਾਰਨ ਸਿੱਖਾਂ ਦੀ ਜਿੱਤ ਹਾਰ ਵਿਚ ਬਦਲ ਗਈ। ਸਿੱਖ ਫੌਜਾਂ ਨੂੰ ਆਪਣੇ ਇਸ ਕਮਾਂਡਰ ਦੇ ਕਿਰਦਾਰ ਉੱਪਰ ਕਿੰਨੀ ਕੁ ਨਮੋਸ਼ੀ ਹੋਈ ਹੋਵੇਗੀ, ਜਿਸ ਦੇ ਇੰਤਜ਼ਾਰ ਅਤੇ ਰਹਿਨੁਮਾਈ ਬਿਨਾਂ ਉਹ ਅੰਗਰੇਜ਼ਾਂ ਨਾਲ ਲੜਨਾ ਨਹੀਂ ਸੀ ਚਾਹੁੰਦੇ?

*ਡੇਰੇ ਆਣ ਕੇ ਬੈਠ ਸਲਾਹ ਕਰਦੇ, (ਮੁੱਦਕੀ ਤੋਂ ਬਾਅਦ)*
*ਐਤਵਾਰ ਅਸੀਂ ਖੰਡਾ ਫੜਾਂਗੇ ਜੀ।*
*ਤੇਜਾ ਸਿੰਘ ਦੀ ਵੱਡੀ ਉਡੀਕ ਸਾਨੂੰ,*
*ਉਸਦੇ ਆਏ ਬਗੈਰ ਨਾ ਲੜਾਂਗੇ ਜੀ। (੬੯, ਜੰਗਨਾਮਾ; ਸ਼ਾਹ ਮੁਹੰਮਦ)*

ਸਿੱਖ ਫੌਜ ਦੇ ਆਪਣੇ ਕਮਾਂਡਰ ਉੱਪਰ ਵਿਸ਼ਵਾਸ ਤੇ ਭਰੋਸੇ ਦੀ ਸ਼ਾਹ ਮੁਹੰਮਦ ਤੋਂ ਬਿਨਾਂ ਪੰਡਤ ਦੇਬੀ ਪ੍ਰਸਾਦ ਨੇ ਵੀ ਆਪਣੀ ਕਿਤਾਬ ਵਿਚ ਪੁਸ਼ਟੀ ਕੀਤੀ ਹੈ, ਜੋ ਉਸ ਦੀ ਸੰਨ ੧੮੫੦ ਦੀ ਰਚਨਾ ਹੈ। ਉਹ ਲਿਖਦਾ ਹੈ ਕਿ ਪੰਜਾਬ ਦਾ ਰਾਜ ਜੋ ਕਿਸੇ ਸਮੇਂ ਅੰਗਰੇਜ਼ੀ ਰਾਜ ਦੀ ਬਰਾਬਰੀ ਦਾ ਦਾਅਵਾ ਕਰਦਾ ਸੀ, ਫੌਜ ਦੀ ਆਪ ਮੁਹਾਰੀ ਹੋਣ ਕਾਰਨ ਅਤੇ ਆਪਣੇ ਸਰਦਾਰਾਂ ਦੀ ਦਗ਼ਾਬਾਜ਼ੀ ਤੇ ਬੁਜ਼ਦਿਲੀ ਕਾਰਨ ਤਬਾਹ ਹੋ ਗਿਆ। ਸਾਰੇ ਸਰਦਾਰਾਂ ਖਾਸ ਕਰ ਕੇ ਤੇਜ ਸਿੰਹੁ ਦਾ ਵਤੀਰਾ ਅਜਿਹਾ ਸੀ, ਜਿਸ ਤੋਂ ਉਸ ਦੀ ਦਗ਼ਾਬਾਜ਼ੀ ਦਾ ਸ਼ੱਕ ਪੈਂਦਾ ਸੀ। ਇਸ ਦੇ ਬਾਵਜੂਦ ਫੌਜ ਨੇ ਲੜਾਈ ਦੇ ਦਿਨਾਂ ਵਿਚ ਉਨ੍ਹਾਂ ਦੇ ਹੁਕਮ ਅਨੁਸਾਰ ਕੰਮ ਕੀਤਾ. . . ਭਾਵੇਂ ਕਿ ਗੱਲਬਾਤ ਵਿਚ ਸਰਦਾਰ ਫੌਜ ਨਾਲ ਸ਼ਾਮਲ ਹੋ ਜਾਂਦੇ ਸਨ, ਪਰ ਅੰਦਰਖਾਤੇ ਉਹ ਫੌਜ ਦੀ ਤਬਾਹੀ ਅਤੇ ਬਰਬਾਦੀ ਲਈ ਕੋਈ ਕਸਰ ਨਹੀਂ ਛੱਡਦੇ ਸਨ। ਮਿਤੀ ੨੨ ਦਸੰਬਰ ਨੂੰ ਤੇਜ ਸਿੰਹੁ ਦਾ ਫਿਰੋਜ਼ਪੁਰ ਥੱਕੀ ਹੋਈ ਅੰਗਰੇਜ਼ੀ ਫੌਜ ਉੱਤੇ ਹਮਲਾ ਕੀਤੇ ਬਿਨਾਂ ਚਲੇ ਜਾਣਾ, ਕੇਵਲ ਦਗ਼ਾਬਾਜ਼ੀ ਨਹੀਂ ਸੀ। ਭਾਵੇਂ ਫੌਜ ਨੂੰ ਆਪਣੇ ਸਰਦਾਰਾਂ ਦੀ ਦਗ਼ਾਬਾਜ਼ੀ ਦਾ ਪੂਰਾ ਯਕੀਨ ਸੀ, ਪਰ ਫਿਰ ਵੀ ਉਹ ਲੜਾਈ ਵਿਚ ਹੁਕਮਾਂ ਦੀ ਪਾਲਣਾ ਕਰਦੀ ਰਹੀ, ਜਿੱਥੇ ਉਹ ਲੈ ਕੇ ਜਾਂਦੇ, ਉਨ੍ਹਾਂ ਨਾਲ ਜਾਂਦੀ ਰਹੀ, ਕਿਉਂਕਿ ਸਿੱਖਾਂ ਵਿੱਚੋਂ ਕੋਈ ਵੀ ਕਮਾਂਡਰ ਨਹੀਂ ਸੀ ਅਤੇ ਅਫਸਰ ਬਿਨਾਂ ਫੌਜ ਦਾ ਕੁਝ ਕਰਨਾ ਅਸੰਭਵ ਸੀ, ਇਸ ਲਈ ਮਜਬੂਰ ਹੋ ਕੇ ਤੇਜ ਸਿੰਹੁ ਨਾਲ ਚੱਲਣਾ ਪੈ ਰਿਹਾ ਸੀ।

(ਹਵਾਲਾ: 'ਗੁਲਸ਼ਨ-ਏ-ਪੰਜਾਬ', ਸਫਾ ੧੧੮-੧੧੯)

ਡੋਗਰਾ ਗੁਲਾਬ ਸਿੰਘ ਨੇ ਤਾਂ ਗਵਰਨਰ ਜਨਰਲ ਨਾਲ ਲਿਖਤੀ ਸਮਝੌਤਾ ਕਰ ਰੱਖਿਆ ਸੀ ਕਿ ਪੰਜਾਬ ਦਾ ਰਾਜ ਕਾਇਮ ਰਹਿਣ ਦਿੱਤਾ ਜਾਵੇ, ਪਰ ਉਸ ਨੂੰ ਜੰਮੂ ਕਸ਼ਮੀਰ ਦਾ ਖ਼ੁਦਮੁਖਤਿਆਰ ਮਹਾਰਾਜਾ ਬਣਾ ਦਿੱਤਾ ਜਾਵੇ। ਜਦ ਅੰਗਰੇਜ਼ ਸਿੱਖਾਂ ਨਾਲ ਲੜਾਈ ਸਮੇਂ ਹਮਲਾ ਕਰਨਗੇ ਤਾਂ ਸਿੱਖਾਂ ਦੇ ਲੀਡਰ ਫੌਜ ਨਾਲੋਂ ਅਲੱਗ ਹੋ ਜਾਣਗੇ ਅਤੇ ਸਿੱਖ ਫੌਜ ਦੀ ਜੰਗੀ ਮਦਦ ਨਹੀਂ ਕੀਤੀ ਜਾਵੇਗੀ। ਇਸੇ ਲਈ ਤਾਂ ਜਦ ਮਹਾਰਾਣੀ ਨੇ ਸਰਕਾਰੀ ਤੌਰ 'ਤੇ ਸਿੱਖ ਫੌਜ ਨੂੰ ਸਤਲੁਜ ਪਾਰ ਆਪਣੀ ਸਰਹੱਦ ਦੀ ਰਾਖੀ ਲਈ ਕੂਚ ਕਰਨ ਦਾ ਐਲਾਨ ਕਰ ਦਿੱਤਾ ਤਾਂ ਗਵਰਨਰ ਜਨਰਲ ਨੇ ਜੋ ਚਿੱਠੀ ਪਹਿਲੇ ਗਵਰਨਰ ਜਨਰਲ ਲਾਰਡ ਐਲਨਬਰੋ ਨੂੰ ਲਿਖੀ, ਉਸ ਵਿਚ ਇਸ ਗੱਲ ਦਾ ਵਿਸ਼ੇਸ਼ ਜ਼ਿਕਰ ਕੀਤਾ ਕਿ ਇਸ ਲੜਾਈ ਦਾ ਅਸਲੀ ਫ਼ਾਇਦਾ ਗੁਲਾਬ ਸਿੰਘ ਨੂੰ ਹੋਵੇਗਾ। ਬਹੁਤ ਸਾਰੇ ਇਤਿਹਾਸਕਾਰ ਸਿੱਖ ਫੌਜ ਦੀ ਤਾਕਤ ਘੱਟ ਕਰਨ ਦੀ ਸਾਜ਼ਿਸ਼ ਵਿਚ ਮਹਾਰਾਣੀ ਦਾ ਵੀ ਸ਼ਾਮਲ ਹੋਣਾ ਮੰਨਦੇ ਹਨ ਕਿ ਉਹ ਅੰਗਰੇਜ਼ਾਂ ਦੀ ਸ਼ਰਨ ਹੇਠ

ਰਹਿ ਕੇ ਆਪਣੇ ਪੁੱਤਰ ਦਾ ਰਾਜ ਕਾਇਮ ਰੱਖਣਾ ਚਾਹੁੰਦੀ ਸੀ, ਪਰ ਗਵਰਨਰ ਜਨਰਲ ਇਸ ਦੀ ਪ੍ਰੋੜਤਾ ਨਹੀਂ ਕਰਦਾ। ਉਸ ਨੇ ਇਸ ਬਾਰੇ ਆਪਣੀ ਇਕ ਚਿੱਠੀ ਵਿਚ ਇਸ ਤਰ੍ਹਾਂ ਲਿਖਿਆ ਸੀ-- "Whatever this offer was made by the Rani and the chiefs of their own accord, or as a result of subtle suggestion from Major Broadfoot is not established, the Major was capable of doing such things." (Ref. Sunset of The Sikh Empire', by Sita Ram Kohli, Page. 98) ਦੂਜੇ ਪਾਸੇ ਕਰਮ ਸਿੰਘ ਹਿਸਟੋਰੀਅਨ ਪਾਸ ਦਰਜ ਕਰਵਾਏ ਗਏ ਆਪਣੇ ਇਕ ਬਿਆਨ ਵਿਚ ਇਕ ਬਿਰਧ ਬਾਬੇ, ਜਿਸ ਨੇ ਇਸ ਜੰਗ ਵਿਚ ਹਿੱਸਾ ਲਿਆ ਸੀ, ਦਾ ਕਹਿਣਾ ਸੀ ਕਿ "ਮਹਾਰਾਣੀ ਨੇ ਸਭ ਸਰਦਾਰਾਂ ਅਤੇ ਫੌਜ ਦੇ ਅਫ਼ਸਰਾਂ ਨੂੰ ਸੱਦ ਕੇ ਆਖਿਆ ਕਿ ਫੌਜ ਦਾ ਬੰਦੋਬਸਤ ਕੀਤਾ ਜਾਵੇ। ਸਲਾਹ ਅੰਗਰੇਜ਼ਾਂ ਨਾਲ ਲੜਾਉਣ ਦੀ ਹੋਈ। ਫੌਜਾਂ ਆਪਣੇ ਅਫ਼ਸਰਾਂ ਦਾ ਕਿਹਾ ਨਹੀਂ ਮੰਨਦੀਆਂ ਸਨ, ਆਪਣੇ ਪੰਚਾਂ ਦਾ ਆਖਿਆ ਹੀ ਮੰਨਦੀਆਂ ਸਨ। ਅਫ਼ਸਰਾਂ ਦੀਆਂ ਜਾਨਾਂ ਸਦਾ ਖ਼ਤਰੇ ਵਿਚ ਸਨ। ਸਭ ਨੇ ਹਾਂ ਕਰ ਦਿੱਤੀ, ਪਰ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਨੇ ਨਾਂਹ ਕੀਤੀ ਸੀ।" (ਹਵਾਲਾ 'ਇਤਿਹਾਸਕ ਖੋਜ', ਭਾਗ ਦੂਜਾ, ਸਫਾ ੨੨੭)

ਸਿੱਖ ਫੌਜ ਨੂੰ ਆਪਣੀ ਤਾਕਤ ਉੱਪਰ ਫ਼ਖ਼ਰ ਰਿਹਾ ਸੀ ਅਤੇ ਹੁਣ ਵੀ ਆਪਣੇ ਦੇਸ਼ ਦੀ ਖਾਤਰ ਉਹ ਦੁਨੀਆ ਦੀ ਕਿਸੇ ਵੀ ਤਾਕਤ ਨਾਲ ਟਕਰਾਉਣ ਦੀ ਸਮਰੱਥਾ ਰੱਖਦੀ ਸੀ। ਅੰਗਰੇਜ਼ ਦੀ ਤਾਕਤ ਨੂੰ ਉਹ ਕੁਝ ਵੀ ਨਹੀਂ ਸੀ ਸਮਝਦੀ ਅਤੇ ਨਾ ਹੀ ਫੌਜ ਕਿਸੇ ਉੱਪਰ ਬਿਨਾਂ ਵਜ੍ਹਾ ਹਮਲਾ ਕਰਨ ਦੀ ਸੋਚ ਰੱਖਦੀ ਸੀ। ਉਸ ਸਮੇਂ ਲਾਹੌਰ ਵਿਚ ੬੦,੦੦੦ ਦੇ ਕਰੀਬ ਸਿੱਖਾਂ ਦੀ ਰੈਗੂਲਰ ਫੌਜ ਕੋਈ ੨੦੦ ਤੋਂ ਵੱਧ ਤੋਪਾਂ ਸਮੇਤ ਮੌਜੂਦ ਸੀ, ਜਿਸ ਦੇ ਮੁਕਾਬਲੇ ਅੰਗਰੇਜ਼ ਏਨੀ ਵੱਡੀ ਫੌਜ ਖੜ੍ਹੀ ਕਰਨ ਤੋਂ ਅਸਮਰੱਥ ਸੀ। ਏਨੀ ਹੀ ਰੈਗੂਲਰ ਫੌਜ ਲਾਹੌਰ ਤੋਂ ਬਾਹਰ ਅਲੱਗ-ਅਲੱਗ ਸੂਬਿਆਂ ਵਿਚ ਹਾਜ਼ਰ ਸੀ। ਜਾਗੀਰਦਾਰੀ, ਕਿਲ੍ਹੇਦਾਰੀ, ਡੇਰਿਆਂ, ਨਿਹੰਗਾਂ ਤੇ ਅਕਾਲੀਆਂ ਵਾਲੀ ਇਰੈਗੂਲਰ ਫੌਜ ਅਤੇ ਘੋੜ-ਚੜਿਆਂ ਦੀ ਫੌਜ ਇਸ ਤੋਂ ਵੱਖਰੀ ਸੀ। ਪੰਚਾਇਤ ਹਮਲਾਵਰ ਲੜਾਈ ਨਹੀਂ ਸੀ ਚਾਹੁੰਦੀ। ਉਹ ਤਾਂ ਰੱਖਿਆਤਮਕ ਲੜਾਈ ਵਿਚ ਵਿਸ਼ਵਾਸ ਰੱਖਦੀ ਸੀ, ਪਰ ਗ਼ੱਦਾਰ ਦਰਬਾਰੀ ਉਸ ਨੂੰ ਹਮਲਾਵਰ ਹੋ ਕੇ ਲੜਣ ਲਈ ਅਤੇ ਦਿੱਲੀ, ਮਥਰਾ ਮਾਰਨ ਲਈ ਉਕਸਾਉਂਦੇ ਰਹੇ ਸਨ। ਇਸੇ ਲਈ ਜਦ ਉਨ੍ਹਾਂ ਦੇ ਕਮਾਂਡਰਾਂ ਨੇ ਕੂਚ ਕਰਨ ਸਮੇਂ ਪੰਚਾਇਤ ਅੱਗੇ ਆਪਣਾ ਪੱਖ ਰੱਖਿਆ ਕਿ ਲਾਲ ਸਿੰਹੁ ਸਤਲੁਜ ਤੋਂ ਅੱਗੇ ਲੁਧਿਆਣੇ ਵੱਲ ਅਤੇ ਤੇਜ ਸਿੰਹੁ ਫਿਰੋਜ਼ਪੁਰ ਤੋਂ ਅੱਗੇ ਅੰਬਾਲੇ ਵੱਲ ਕੂਚ ਕਰੇਗਾ, ਤਾਂ ਪੰਚਾਇਤ ਨੇ ਆਪਣੇ ਉੱਪਰ ਥਾਪੇ ਗਏ ਇਨ੍ਹਾਂ ਜਰਨੈਲਾਂ ਦੀਆਂ ਤਜਵੀਜ਼ਾਂ ਦੀ ਸਰਾਹਨਾ ਕੀਤੀ, ਇਸ ਵਿਚ ਕੁਝ ਰੱਦੋਬਦਲ ਕਰਦੇ ਹੋਏ ਲਾਲ ਸਿੰਹੁ ਨੂੰ ਬੇਨਤੀ ਕੀਤੀ ਕਿ ਉਹ ਲੁਧਿਆਣਾ ਭੁੱਲ ਕੇ

ਦੱਖਣ ਵੱਲ ਕੂਚ ਕਰਦਾ ਹੋਇਆ, ਤੇਜ ਸਿੰਹੁ ਕਮਾਂਡਰ-ਇਨ-ਚੀਫ਼ ਨੂੰ ਫਿਰੋਜ਼ਪੁਰ ਪਾਸ ਆ ਮਿਲੇ। ਅਸਲ ਵਿਚ ਇਹ ਦੋਵੇਂ ਕਮਾਂਡਰ ਆਪਣੀਆਂ ਗੱਲਾਂ ਨਾਲ ਪੰਚਾਇਤ ਨੂੰ ਗੁਮਰਾਹ ਕਰਨਾ ਚਾਹੁੰਦੇ ਸਨ। ਇਸ ਤੋਂ ਪਹਿਲਾਂ ਵੀ ਲਾਹੌਰ ਵਿਖੇ, ਦਰਬਾਰ ਵੱਲੋਂ ੬੦,੦੦੦ ਸਿੱਖ ਫੌਜ ਦੇ ਕੁੱਲ ੭ ਡਿਵੀਜ਼ਨਾਂ ਨੂੰ ਜੋ ਕੂਚ ਲਈ ਮੁੱਢਲੇ ਆਰਡਰ ਦਿੱਤੇ ਗਏ ਸਨ। ਉਹ ਅਲੱਗ-ਅਲੱਗ ਦਿਸ਼ਾਵਾਂ ਵੱਲ ਸਿੱਖ ਫੌਜ ਨੂੰ ਖਿੰਡਾਉਣ ਲਈ ਦਿੱਤੇ ਗਏ ਸਨ ਤਾਂ ਕਿ ਅਲੱਗ-ਅਲੱਗ ਫਰੰਟ ਉੱਪਰ ਮੋਰਚੇ ਸੰਭਾਲਦੇ ਹੋਏ ਉਨ੍ਹਾਂ ਦੀ ਸ਼ਕਤੀ ਖਿੱਲਰ ਜਾਵੇ। ਹਰ ਡਿਵੀਜ਼ਨ ਵਿਚ ਇਕ ਜਾਂ ਦੋ-ਦੋ ਫੌਜੀ ਬ੍ਰਿਗੇਡ ਸਨ। ਪਹਿਲਾ ਡਿਵੀਜ਼ਨ ਲਾਹੌਰ ਦੀ ਹਿਫ਼ਾਜ਼ਤ ਲਈ, ਦੂਸਰਾ ਪਿਸ਼ਾਵਰ ਵੱਲ, ਤੀਸਰਾ ਸਿੰਧ ਵੱਲ, ਚੌਥਾ ਰੋਪੜ ਵੱਲ, ਪੰਜਵਾਂ ਹਰੀਕੇ ਸਤਲੁਜ ਵੱਲ, ਛੇਵਾਂ ਫਿਲੌਰ ਲੁਧਿਆਣਾ ਵੱਲ ਅਤੇ ਸਤਵਾਂ ਫਿਰੋਜ਼ਪੁਰ ਵੱਲ। ਇਨ੍ਹਾਂ ਵਿੱਚੋਂ ਸਭ ਤੋਂ ਪਹਿਲਾਂ ਪਿਸ਼ਾਵਰ ਵੱਲ ਭੇਜੇ ਜਾ ਰਹੇ ਫ਼ਰਾਂਸੀਸੀ ਡਿਵੀਜ਼ਨ ਨੇ ਖੁੱਲ-ਏ-ਆਮ ਮਹਾਰਾਣੀ ਦੇ ਹੁਕਮ ਦੀ ਵਿਰੋਧਤਾ ਕੀਤੀ ਅਤੇ ਪੰਚਾਇਤ ਵੀ ਇਸ ਨੂੰ ਪਿਸ਼ਾਵਰ ਵੱਲ ਭੇਜੇ ਜਾਣ ਦੇ ਵਿਰੁੱਧ ਸੀ। ਬ੍ਰਿਧ ਬਾਬਿਆਂ ਅਨੁਸਾਰ ਇਹ ਡਿਵੀਜ਼ਨ ਆਪ ਮੁਹਾਰੇ ਹੀ ਸਤਲੁਜ ਹਰੀਕੇ ਵੱਲ ਕੂਚ ਕਰਦਾ ਹੋਇਆ ਸਭ ਤੋਂ ਪਹਿਲਾਂ ਦਰਿਆ ਪਾਰ ਕਰ ਗਿਆ। ਇਸ ਤਰ੍ਹਾਂ ਇਨ੍ਹਾਂ ਸੱਤਾਂ ਵਿੱਚੋਂ ਸਿਰਫ ੪ ਡਿਵੀਜ਼ਨ (੮ ਬ੍ਰਿਗੇਡ) ਹੀ ਫਿਰੋਜ਼ਪੁਰ ਵੱਲ ਗਏ ਸਨ। ਬਾਅਦ ਵਿਚ ਸਭਰਾਵਾਂ ਦੀ ਲੜਾਈ ਸਮੇਂ ਲਾਹੌਰ ਤੋਂ ਅਰਦਲੀ ਬ੍ਰਿਗੇਡ ਵੀ ਲੜਾਈ 'ਚ ਆ ਸ਼ਾਮਲ ਹੋਇਆ ਸੀ। ਇਸ ਤਰ੍ਹਾਂ ਕੋਈ ੩੦,੦੦੦ ਤੋਂ ੩੫,੦੦੦ ਰੈਗੂਲਰ ਫੌਜ ਨੇ ਹੀ ਇਸ ਜੰਗ ਵਿਚ ਹਿੱਸਾ ਲਿਆ ਅਤੇ ਉਹ ਵੀ ਅਲੱਗ-ਅਲੱਗ ਜਗ੍ਹਾ ਉੱਪਰ। ਇਸ ਤਰ੍ਹਾਂ ਇਹ ਗ਼ੱਦਾਰ ਦਰਬਾਰੀ ਤੇ ਕਮਾਂਡਰ ਖਾਲਸਾ ਫੌਜ ਨੂੰ ਖਿਲਾਰ ਕੇ ਅੰਗਰੇਜ਼ਾਂ ਦੀ ਇਕੱਠੀ ਫੌਜ ਨਾਲ ਲੜਾਉਣ ਅਤੇ ਸਿੱਖਾਂ ਦੀ ਤਾਕਤ ਨੂੰ ਖਤਮ ਕਰਨ ਵਿਚ ਕਾਮਯਾਬ ਹੋ ਗਏ ਸਨ।

ਪੰਚਾਇਤ ਵੱਲੋਂ ਸਪੱਸ਼ਟ ਹਦਾਇਤਾਂ ਅਨੁਸਾਰ ਲਾਲ ਸਿੰਹੁ ਰੈਗੂਲਰ ਫੌਜ ਦੇ ਫਿਰੋਜ਼ਪੁਰ ਪਾਸ ਸਥਾਪਿਤ ਆਰਜੀ ਕੈਂਪ ਅਟਾਰੀ ਨਹੀਂ ਸੀ ਪਹੁੰਚਿਆ ਅਤੇ ਸਾਜ਼ਿਸ਼ ਹੇਠ ਜਾਣ-ਬੁੱਝ ਕੇ ਤੇਜ ਸਿੰਹੁ ਦੀ ਫੌਜ ਤੋਂ ਕੋਈ ੮ ਜਾਂ ੯ ਮੀਲ ਦੂਰ ਪਿੰਡ ਮੱਲਾਂਵਾਲਾ ਵਿਖੇ ਆਪਣੀ ੨੦,੦੦੦ ਇਰੈਗੂਲਰ ਫੌਜ ਸਮੇਤ ਡਟਿਆ ਰਿਹਾ। ਇਸ ਤਰ੍ਹਾਂ ਸਿੱਖ ਫੌਜ ਤਿੰਨ ਹਿੱਸਿਆਂ ਵਿਚ ਬਿਖਰ ਗਈ, ਫਰਾਂਸੀਸੀ ਬ੍ਰਿਗੇਡ ਸਮੇਤ ਕੁੱਲ ਤਿੰਨ ਬ੍ਰਿਗੇਡ ਫਿਰੋਜ਼ਸ਼ਾਹ ਵੱਲ, ਲਾਲ ਸਿੰਹੁ ਦੀ ਘੋੜ-ਚੜ੍ਹੀ ਫੌਜ ਹਰੀਕੇ ਤੇ ਮੱਲਾਂਵਾਲਾ ਵੱਲ ਅਤੇ ਤੇਜ ਸਿੰਹੁ ਦੀ ਪੈਦਲ ਫੌਜ ਦੇ ਪੰਜ ਬ੍ਰਿਗੇਡ ਫਿਰੋਜ਼ਪੁਰ ਵੱਲ। ਜੇਕਰ ਇਹ ਫੌਜ ਜਿਵੇਂ ਪੰਚਾਇਤ ਚਾਹੁੰਦੀ ਸੀ, ਇਕੱਠੀ ਰਹਿੰਦੀ ਤਾਂ ਇਤਿਹਾਸਕਾਰ ਜੋਹਨ ਲੁਡਲੋਹ ਅਤੇ ਜਨਰਲ ਚਾਰਲਸ ਨੈਪੀਅਰ ਮੁਤਾਬਕ ਜੇਕਰ ਲਾਲ ਸਿੰਹੁ ਸਾਜ਼ਿਸ਼ ਹੇਠ ਬਹੁਤ ਘੱਟ ਫੌਜ ਲੈ ਕੇ ਮੁੱਦਕੀ ਗਵਰਨਰ ਜਨਰਲ ਉੱਪਰ ਨਾ ਪੈਂਦਾ, ਫਿਰ ਇਕ ਹੋਰ ਵੱਖਰੀ ਫੌਜ ਨਾਲ ਉਹ ਫੀਰੋਜ਼ਸ਼ਾਹ ਦੀ ਲੜਾਈ ਨਾ ਲੜਦਾ ਤਾਂ

ਇਕੱਠੀ ਸਿੱਖ ਫੌਜ ਵੱਲੋਂ ਇਨ੍ਹਾਂ ਦਗ਼ੇਬਾਜ਼ ਅਫ਼ਸਰਾਂ ਦੀਆਂ ਹਜ਼ਾਰ ਕੋਸ਼ਿਸ਼ਾਂ ਹੋਣ 'ਤੇ ਵੀ ਅੰਗਰੇਜ਼ ਜਿੱਤ ਨਹੀਂ ਸਕਦੇ ਸਨ।

ਪੰਚਾਇਤ ਮੁੱਦਕੀ ਦੀ ਲੜਾਈ ਤੋਂ ਪਹਿਲਾਂ ਆਪਣੇ ਕਮਾਂਡਰਾਂ ਦੇ ਦੇਸ਼ ਧਰੋਹੀ ਮਨਸੂਬਿਆਂ ਨੂੰ ਸਮਝ ਨਾ ਸਕੀ। ਜੇਕਰ ਉਨ੍ਹਾਂ ਨੂੰ ਪਤਾ ਹੁੰਦਾ ਕਿ ਲਾਲ ਸਿੰਹੁ ਦਾ ਸਿੱਖ ਫੌਜੀ ਬਟਾਲੀਅਨਾਂ ਦੇ ਕੁਝ ਚੋਣਵੇਂ ਸਿਪਾਹੀਆਂ ਤੇ ਅੱਧੀ ਇਰੈਗੂਲਰ ਫੌਜ ਦਾ ਮੁੱਦਕੀ ਵੱਲ ਕੂਚ ਅੰਗਰੇਜ਼ਾਂ ਦੀ ਆਮਦ ਦੀ ਸੂਹ ਲੈਣ ਲਈ ਨਹੀਂ, ਬਲਕਿ ਲੜਾਈ ਕਰਨ ਅਤੇ ਸਿੱਖ ਫੌਜ ਨੂੰ ਮਰਵਾਉਣ ਦੇ ਇਰਾਦੇ ਨਾਲ ਹੈ ਤਾਂ ਉਹ ਕਦੇ ਵੀ ਅਜਿਹਾ ਹੋਣ ਨਾ ਦਿੰਦੇ।

ਇਸ ਸੰਬੰਧ ਵਿਚ ਅੰਗਰੇਜ਼ ਡਾਕਟਰ ਮੈਕਗ੍ਰੇਗਰ ਜੋ ਇਨ੍ਹਾਂ ਲੜਾਈਆਂ ਸਮੇਂ ਹਾਜ਼ਰ ਸੀ, ਦੀ ਟਿੱਪਣੀ ਬਹੁਤ ਹੀ ਮਹੱਤਵਪੂਰਨ ਹੈ। ਉਹ ਲਿਖਦਾ ਹੈ: "Khalsa probably did not dive into state policy and never imagined that Lal Singh in sending a detachment of them towards Moodke had any other object in view than that of surprising the British". (Ref. "History of the Sikhs', vol. II, page 307) ਭਾਵ, "ਸਿੱਖ ਲਾਹੌਰ ਦਰਬਾਰ ਦੇ ਅਸਲ ਇਰਾਦਿਆਂ ਨੂੰ ਨਾ ਭਾਂਪ ਸਕੇ। ਉਹ ਲੀਡਰਾਂ ਦੀਆਂ ਚਾਲਾਂ ਸਮਝ ਨਾ ਸਕੇ ਅਤੇ ਨਾ ਹੀ ਯਕੀਨ ਕਰ ਸਕੇ ਕਿ ਲਾਲ ਸਿੰਹੁ ਦਾ ਸਿੱਖ ਫੌਜ ਦੀ ਇਕ ਛੋਟੀ ਜਿਹੀ ਪੈਦਲ ਟੁੱਕੜੀ ਨਾਲ ਮੁੱਦਕੀ ਵੱਲ ਕੂਚ ਲੜਾਈ ਕਰਨ ਲਈ ਨਹੀਂ, ਬਲਕਿ ਅੰਗਰੇਜ਼ਾਂ ਨੂੰ ਹੈਰਾਨ ਕਰਨ ਅਤੇ ਸੂਹ ਦੇਣ ਲਈ ਹੋਵੇਗਾ।" ਲਾਲ ਸਿੰਹੁ ਆਪਣੇ ਭਰੋਸੇਯੋਗ ਪਹਾੜੀ ਘੋੜ ਚੜ੍ਹਿਆਂ ਨੂੰ ਨਾਲ ਲੈ ਕੇ ਇਸ ਫੌਜੀ ਟੁੱਕੜੀ ਨੂੰ ਅੰਗਰੇਜ਼ਾਂ ਨਾਲ ਲੜਾ ਕੇ ਮਰਵਾਉਣ ਲਈ ਨਿਕਲ ਤੁਰਿਆ। ਭਾਰੀਆਂ ਤੋਪਾਂ ਤੇ ਘੋੜ-ਚੜ੍ਹੀ ਫੌਜ ਦੀ ਵੱਡੀ ਟੁੱਕੜੀ ਫੀਰੋਜ਼ਸ਼ਾਹ ਰੱਖਦੇ ਹੋਏ, ਉਹ ਅੰਗਰੇਜ਼ਾਂ ਦੀਆਂ ੪੨ ਤੋਪਾਂ ਦੇ ਮੁਕਾਬਲੇ ਆਪਣੇ ਨਾਲ ਸਿਰਫ ੧੯ ਛੋਟੀਆਂ ਤੋਪਾਂ ਲੈ ਕੇ ਨਿਕਲ ਪਿਆ। ਇਸ ਤੋਂ ਕੁਝ ਘੜੀ ਪਹਿਲਾਂ ਅੰਗਰੇਜ਼ਾਂ ਦੇ ਮੁੱਦਕੀ ਵਿਖੇ ਹਰਿਆਵਲ ਦਸਤਿਆਂ ਨਾਲ ਨਿਹੰਗਾਂ ਦੀ ਖ਼ੂਨੀ ਝੜਪ ਹੋ ਗਈ, ਜੋ ਉੱਥੇ ਖੱਡ ਤੋਂ ਪਾਣੀ ਲੈਣ ਲਈ ਗਏ ਸਨ। ਉਨ੍ਹਾਂ ਬਹੁਤ ਸਾਰੇ ਅੰਗਰੇਜ਼ ਮਾਰ ਮੁਕਾਏ ਅਤੇ ਇਕ ਅੰਗਰੇਜ਼ ਨੂੰ ਗ੍ਰਿਫ਼ਤਾਰ ਵੀ ਕਰ ਲਿਆ, ਜਿਸ ਨੂੰ ਉਹ ਫੀਰੋਜ਼ਸ਼ਾਹ ਆਪਣੇ ਨਾਲ ਲੈ ਗਏ। ਇਸ ਘਟਨਾ ਦਾ ਪਤਾ ਲੱਗਣ 'ਤੇ ਬਹੁਤ ਸਾਰੀ ਜਾਗੀਰਦਾਰੀ ਫੌਜ ਤੇ ਕੁਝ ਫਰਾਂਸੀਸੀ ਅਤੇ ਦੂਸਰੇ ਬ੍ਰਿਗੇਡਾਂ ਦੇ ਪੈਦਲ ਸਿਪਾਹੀ ਵੀ ਮੁੱਦਕੀ ਪਹੁੰਚ ਗਏ। ਇਸ ਤਰ੍ਹਾਂ ਇਸ ਸਿੱਖ ਫੌਜ ਦੀ ਗਿਣਤੀ ੧੦,੦੦੦ ਘੋੜ-ਸਵਾਰ ਤੇ ੨,੦੦੦ ਦੇ ਕਰੀਬ ਪੈਦਲ ਸਿਪਾਹੀਆਂ ਦੀ ਹੋ ਗਈ, ਪਰ ਘੋੜ-ਸਵਾਰ ਫੌਜ ਦੇ ਅੱਧੇ ਆਦਮੀ ਲਾਲ ਸਿੰਹੁ ਦੇ ਸਨ। ਹੁਣ ਲਾਲ ਸਿੰਹੁ ਨੂੰ ਗਿਣਤੀ ਦੇ ਕੁਝ ਸਿੱਖ ਫੌਜੀਆਂ ਦੀ ਅੰਗਰੇਜ਼ਾਂ ਤੋਂ ਘਾਣ ਕਰਵਾਉਣ ਦੀ ਸਕੀਮ ਫੇਲ ਹੁੰਦੀ ਦਿੱਸੀ, ਕਿਉਂਕਿ ਰੈਗੂਲਰ ਫੌਜ ਦੇ ਬ੍ਰਿਗੇਡ ਕਮਾਂਡਰ, ਜਨਰਲ ਰਾਮ ਸਿੰਘ, ਜਨਰਲ ਮਹਿਤਾਬ ਸਿੰਘ ਵੀ ਆ

ਪਹੁੰਚੇ ਸਨ। ਇਸ ਕਾਰਨ ਉਹ ਸਿੱਖ ਫੌਜ ਨੂੰ ਲੜਾਉਣ ਤੋਂ ਹਿਚਕਿਚਾਉਣ ਲੱਗਾ, ਪਰ ਸਿੱਖ ਆਪਣੇ ਸਾਹਮਣੇ ਅੰਗਰੇਜ਼ਾਂ ਨੂੰ ਵੇਖ ਕੇ ਕਿਵੇਂ ਖਾਮੋਸ਼ ਰਹਿ ਸਕਦੇ ਸਨ? ਉਹ ਆਪ ਮੁਹਾਰੇ ਹੀ ਮੈਦਾਨ ਵਿਚ ਕੁੱਦ ਪਏ। ਲਾਲ ਸਿੰਹੁ ਤੇ ਉਸ ਦੇ ਇਤਬਾਰੀ ੪,੦੦੦ ਸਿਪਾਹੀ, ਦੀਵਾਨ ਅਯੁੱਧਿਆ ਪ੍ਰਸਾਦ, ਦੀਵਾਨ ਬੇਲੀ ਰਾਮ ਸਭ ਭੱਜ ਗਏ, ਪਰ ਸਿੱਖਾਂ ਨੂੰ ਚਤਰ ਸਿੰਘ ਕਾਲਿਆਂਵਾਲਾ, ਜਨਰਲ ਰਾਮ ਸਿੰਘ ਤੇ ਜਨਰਲ ਬੁੱਧ ਸਿੰਘ ਨੇ ਸੰਭਾਲਿਆ ਤੇ ਫੌਜ ਨੂੰ ਉਤਸ਼ਾਹਿਤ ਕਰਦੇ ਰਹੇ। ਇਸ ਜੰਗ ਦੇ ਜੋ ਨਤੀਜੇ ਨਿਕਲੇ, ਉਨ੍ਹਾਂ ਨੇ ਅੰਗਰੇਜ਼ਾਂ ਨੂੰ ਸੁੰਨ ਕਰ ਦਿੱਤਾ। ੨,੦੦੦ ਪੈਦਲ ਸਿੱਖ ਫੌਜ ਦਾ ਅੰਗਰੇਜ਼ਾਂ ਦੀ ੧੨,੦੦੦ ਪੈਦਲ ਫੌਜ ਨਾਲ ਮੁਕਾਬਲਾ, ਪਰ ਅੰਗਰੇਜ਼ ਲੱਖ ਕੋਸ਼ਿਸ਼ਾਂ ਦੇ ਬਾਵਜੂਦ ਵੀ ਸਿੱਖਾਂ 'ਤੇ ਫਤਿਹ ਨਾ ਪਾ ਸਕੇ। ਸਿੱਖਾਂ ਦੀਆਂ ਹਲਕੀਆਂ ਸੂਰਜਮੁਖੀ ਤੋਪਾਂ ਨੇ ਅੰਗਰੇਜ਼ਾਂ ਨੂੰ ਹੈਰਾਨ ਕਰ ਦਿੱਤਾ। ਉਨ੍ਹਾਂ ਦੇ ਹਿੰਦੁਸਤਾਨੀ ਸਿਪਾਹੀ ਤੋਪਾਂ ਦੀ ਮਾਰ ਤੋਂ ਬਚਨ ਲਈ ਭੱਜ ਨਿਕਲੇ ਅਤੇ ਅੰਗਰੇਜ਼ਾਂ ਦੇ ਤਿੰਨ ਉੱਚ ਜਰਨੈਲ ਮਾਰੇ ਗਏ।

ਹੁਣ ਅੰਗਰੇਜ਼ਾਂ ਨੂੰ ਹੋਸ਼ ਆਈ ਕਿ ਸਿੱਖਾਂ ਨੂੰ ਹਰਾਉਣਾ ਉਨ੍ਹਾਂ ਦੇ ਵੱਸ ਦੀ ਗੱਲ ਨਹੀਂ। ਉਨ੍ਹਾਂ ਨੂੰ ਹੁਣ ਸਿੱਖਾਂ ਦੇ ਗ਼ੱਦਾਰ ਫੌਜੀ ਕਮਾਂਡਰਾਂ ਦਾ ਹੀ ਸਹਾਰਾ ਸੀ, ਜਿਨ੍ਹਾਂ ਦੀਆਂ ਗ਼ੱਦਾਰੀ ਚਾਲਾਂ ਨਾਲ ਹੀ ਉਹ ਹਿੰਦੁਸਤਾਨ ਵਿਚ ਆਪਣੀ ਹਕੂਮਤ ਕਾਇਮ ਰੱਖ ਸਕਦੇ ਸਨ। ਇਸ ਦੀ ਪ੍ਰੋੜ੍ਹਤਾ ਮੁੱਦਕੀ ਦੀ ਲੜਾਈ ਸਮੇਂ ਫੜੇ ਗਏ ਇਕ ਸਿੱਖ ਫੌਜ ਦੇ ਅਫਸਰ ਨੇ ਵੀ ਕਰ ਦਿੱਤੀ ਕਿ ਜੇਕਰ ਸਿੱਖਾਂ ਦੀ ੨੦੦੦ ਪੈਦਲ ਫੌਜ ਉਨ੍ਹਾਂ ਦੀ ੧੨,੦੦੦ ਫੌਜ ਦਾ ਮੁਕਾਬਲਾ ਕਰ ਸਕਦੀ ਹੈ ਅਤੇ ਉੱਚ ਫੌਜੀ ਜਰਨੈਲਾਂ ਸਮੇਤ ਬਹੁਤ ਭਾਰੀ ਜਾਨੀ ਨੁਕਸਾਨ ਕਰ ਸਕਦੀ ਹੈ ਤਾਂ ਉਨ੍ਹਾਂ ਦਾ ਸਿੱਖਾਂ ਦੀ ਮੁੱਖ ਫੌਜ ਨਾਲ ਮੁਕਾਬਲਾ ਕਿੰਨਾ ਕੁ ਭਿਆਨਕ ਹੋਵੇਗਾ! ਮੈਕਗ੍ਰੇਗਰ ਲਿਖਦਾ ਹੈ ਕਿ ਸਿੱਖ ਹਿੰਦੁਸਤਾਨ ਉੱਪਰ ਵੀ ਕਬਜ਼ਾ ਕਰਨ ਵਿਚ ਕਾਮਯਾਬ ਹੋ ਗਏ ਹੁੰਦੇ, ਜੇਕਰ ਉਨ੍ਹਾਂ ਦੇ ਲੀਡਰਾਂ ਨੇ ਵਿਸ਼ਵਾਸਘਾਤ ਨਾ ਕੀਤਾ ਹੁੰਦਾ। "During the Kingdom of Daleep Singh the Sikh power had become so arrogant, that no longer confining itself to the Punjab, it imagined itself capable of overthrowing the British Supermacy, Such a project might be futile, but the sequel will shew that though unsuccessful, the Sikh had reasons to be confident of their success and against a less brave and indomitable foe, there can be little doubt that they would have venquished Hindustan. (Ref. "History of the Sikhs', vol. II, page 31) ਸਿੱਖ ਆਪਣੇ ਹੀ ਇਲਾਕਿਆਂ ਵਿਚ ਰਹਿ ਕੇ ਰੱਖਿਆਤਮਕ ਲੜਾਈ ਦੇ ਇੱਛੁਕ ਸਨ ਅਤੇ ਗਵਰਨਰ ਜਨਰਲ ਨੇ ਆਪਣੇ ਨੋਟੀਫਿਕੇਸ਼ਨ ਮਿਤੀ ੧੩ ਦਸੰਬਰ, ਸੰਨ ੧੮੪੫ ਰਾਹੀਂ ਉਨ੍ਹਾਂ ਦੇ ਸਤਲੁਜ ਪਾਰ ੪੫ ਤਅੱਲੁਕੇ ਜ਼ਬਤ ਕਰ ਕੇ ਸਿੱਖਾਂ ਨੂੰ ਰੱਖਿਆਤਮਕ ਲੜਾਈ ਲਈ ਮਜਬੂਰ ਕਰ ਦਿੱਤਾ ਸੀ। ਬਹੁਤ ਸਾਰੇ ਇਤਿਹਾਸਕਾਰ ਸਿੱਖਾਂ ਨੂੰ

ਹਮਲਾਵਰ ਦਰਸਾਉਂਦੇ ਹਨ ਜਾਂ ਉਨ੍ਹਾਂ ਉੱਤੇ ਦੋਸ਼ ਮੜ੍ਹਦੇ ਹਨ ਕਿ ਸਿੱਖਾਂ ਨੇ ਹਮਲਾਵਰ ਹੋ ਕੇ ਫਿਰੋਜ਼ਪੁਰ ਤੇ ਲੁਧਿਆਣੇ ਉੱਪਰ ਕਬਜ਼ਾ ਕਿਉਂ ਨਹੀਂ ਸੀ ਕੀਤਾ, ਜੋ ਫੌਜੀ ਦ੍ਰਿਸ਼ਟੀਕੋਣ ਤੋਂ ਵੀ ਜ਼ਰੂਰੀ ਸੀ। ਕਈ ਇਤਿਹਾਸਕਾਰ ਇਹ ਕਹਿੰਦੇ ਹਨ ਕਿ ਗ਼ੱਦਾਰ ਲੀਡਰਾਂ ਨੇ ਸਿੱਖਾਂ ਨੂੰ ਅਜਿਹਾ ਕਰਨ ਤੋਂ ਰੋਕ ਦਿੱਤਾ, ਜੋ ਅਸਲ ਵਿਚ ਗ਼ੱਦਾਰ ਲੀਡਰਾਂ ਨੇ ਅੰਗਰੇਜ਼ਾਂ ਦੇ ਕਹੇ ਅਨੁਸਾਰ ਅਜਿਹਾ ਕੀਤਾ ਵੀ ਸੀ।

੧੩ ਦਸੰਬਰ ਨੂੰ ਗਵਰਨਰ ਜਨਰਲ ਨੇ ਲੁਧਿਆਣਾ ਪਾਸ ਲਸ਼ਕਰੀ ਖਾਨ ਕੀ ਸਰਾਂ, ਖੰਨਾ ਤੋਂ ਸਿੱਖਾਂ ਖ਼ਿਲਾਫ਼ ਯੁੱਧ ਦਾ ਐਲਾਨ ਕਰ ਦਿੱਤਾ ਕਿ ਸਿੱਖਾਂ ਨੇ ਸਤਲੁਜ ਪਾਰ ਕਰ ਕੇ ਹਮਲਾ ਕਰ ਦਿੱਤਾ ਹੈ। "The Sikh army has now without a shadow of provocation invaded the British Territories." ਪਰ ਉਸ ਸਮੇਂ ਤਕ ਤਾਂ ਕਿਸੇ ਵੀ ਬ੍ਰਿਗੇਡ ਨੇ ਦਰਿਆ ਪਾਰ ਨਹੀਂ ਸੀ ਕੀਤਾ। ਦੀਵਾਨ ਅਯੁੱਧਿਆ ਪ੍ਰਸਾਦ ਦੀ ਲਿਖਤ 'ਵਾਕਿਆਏ-ਜੰਗ-ਏ-ਸਿੱਖਾਂ' ਮੁਤਾਬਕ ਸਿੱਖ ਫੌਜਾਂ ਨੇ ਇਸ ਐਲਾਨ ਤੋਂ ਬਾਅਦ ਹੀ ੧੪, ੧੫ ਅਤੇ ੧੬ ਦਸੰਬਰ ਨੂੰ ਦਰਿਆ ਪਾਰ ਕੀਤਾ ਸੀ। ਜੇਕਰ ਪੰਚਾਇਤ ਹਮਲਾਵਰ ਸੋਚ ਅਪਣਾਅ ਰਹੀ ਹੁੰਦੀ ਤਾਂ ਉਨ੍ਹਾਂ ਨੂੰ ਕੌਣ ਰੋਕ ਸਕਦਾ ਸੀ। ਉਨ੍ਹਾਂ ਦਾ ਤਾਂ ਇੱਕੋ ਇੱਕ ਨਿਸ਼ਾਨਾ ਸਿੱਖ ਰਾਜ ਦੀ ਹਿਫ਼ਾਜ਼ਤ ਕਰਨਾ ਸੀ, ਨਾ ਕਿ ਅੰਗਰੇਜ਼ਾਂ ਦੇ ਇਲਾਕਿਆਂ ਉੱਪਰ ਹਮਲਾ ਕਰਨਾ। ਹਮਲਾਵਰ ਤਾਂ ਅੰਗਰੇਜ਼ ਸਨ, ਜੋ ਸਿੱਖਾਂ ਦੇ ਇਲਾਕਿਆਂ ਅੰਦਰ ਆ ਘੁਸੇ ਸਨ। ਇੱਥੋਂ ਤਕ ਕਿ ਸਿੱਖਾਂ ਦਾ ਕੱਟੜ ਵਿਰੋਧੀ ਅਤੇ ਪਹਿਲੇ ਯੁੱਧ ਲਈ ਮੁੱਖ ਜ਼ਿੰਮੇਵਾਰ ਅੰਗਰੇਜ਼ ਅਫ਼ਸਰ ਮੇਜਰ ਬ੍ਰਾਡਫੁਟ ਪੋਲੀਟੀਕਲ ਅਫਸਰ ਲੁਧਿਆਣਾ ਵੀ ਸਿੱਖਾਂ ਦੀ ਰੱਖਿਆਤਮਕ ਸੋਚ ਦੀ ਗਵਾਹੀ ਭਰਦਾ ਹੈ, ਜੋ ਸਾਰੇ ਹਾਲਤਾਂ ਤੋਂ ਭਲੀ ਪ੍ਰਕਾਰ ਜਾਣੂ ਸੀ-- "The real intension of the Sikh Army was to defend and not to attack." (Ref. 'Career of Major Broadfoot', page 374) ਅਸਲ ਵਿਚ ਸਾਜ਼ਿਸ਼ ਹੇਠ ਸਿੱਖ ਫੌਜਾਂ ਦੇ ਦੋਵੇਂ ਮਿਸਰ ਕਮਾਂਡਰ ਸਿੱਖਾਂ ਨੂੰ ਆਪਣੇ ਇਤਬਾਰ ਹੇਠ ਰੱਖਦੇ ਰਹੇ ਅਤੇ ਧੋਖੇ ਨਾਲ ਲਾਲ ਸਿੰਹੁ ਸਿੱਖਾਂ ਉੱਪਰ ਡੂੰਘੀ ਸੱਟ ਮਾਰਨ ਲਈ ਤੇਜ ਸਿੰਹੁ ਪਾਸੋਂ ਰੈਗੂਲਰ ਫੌਜ ਦੇ ਤਿੰਨ ਫੌਜੀ ਬ੍ਰਿਗੇਡ ਲੈ ਕੇ ਮੁੱਦਕੀ ਵੱਲ ਚੱਲ ਪਿਆ, ਪਰ ਜਾਣਬੁੱਝ ਕੇ ਫੌਜ ਨੂੰ ਭਟਕਾਉਂਦਾ ਫੀਰੋਜ਼ਸ਼ਾਹ ਵਲ ਲੈ ਗਿਆ ਤੇ ਮੋਰਚਾਬੰਦੀ ਸ਼ੁਰੂ ਕਰ ਦਿੱਤੀ ਤਾਂ ਕਿ ਅੰਗਰੇਜ਼ ਹਮਲਾ ਕਰ ਦੇਣ, ਪਰ ਜਿਸ ਤਰ੍ਹਾਂ ਦਰਸਾਇਆ ਜਾ ਚੁੱਕਾ ਹੈ, ਨਿਹੰਗਾਂ ਸਿੰਘਾਂ ਦੇ ਮੁੱਦਕੀ ਵੱਲ ਪਾਣੀ ਦੀ ਭਾਲ ਵਿਚ ਜਾਣ ਕਾਰਨ ਅੰਗਰੇਜ਼ਾਂ ਨਾਲ ਝੜਪ ਹੋ ਗਈ ਤੇ ਮੁੱਦਕੀ ਦੀ ਲੜਾਈ ਲੜੀ ਗਈ। ਪੰਚਾਇਤ ਦੀ ਪਲੈਨਿੰਗ ਅਨੁਸਾਰ ਸਾਰੀ ਸਿੱਖ ਫੌਜ ਇਕ ਜਗ੍ਹਾ ਮੋਰਚਾਬੰਦੀ ਕਰ ਕੇ ਅੰਗਰੇਜ਼ਾਂ ਨਾਲ ਰੱਖਿਆਤਮਕ ਲੜਾਈ ਲੜਨਾ ਚਾਹੁੰਦੀ ਸੀ, ਪਰ ਗ਼ੱਦਾਰ ਕਮਾਂਡਰਾਂ ਦੀਆਂ ਚਾਲਾਂ ਨਾਲ ਸਿੱਖਾਂ ਦੀ ਫੌਜੀ ਤਾਕਤ ਤਿੰਨ ਹਿੱਸਿਆਂ ਵਿਚ ਵੰਡੀ ਗਈ। ਫਿਰੋਜ਼ਪੁਰ ਪਾਸ ਤੇਜ ਸਿੰਹੁ ਹੇਠ ਪੰਜ ਬ੍ਰਿਗੇਡ, ਫੀਰੋਜ਼ਸ਼ਾਹ ਲਾਲ ਸਿੰਹੁ ਹੇਠ ਤਿੰਨ ਬ੍ਰਿਗੇਡ ਤੇ ਘੋੜ-ਚੜ੍ਹੇ ਤੇ ਜਾਗੀਰਦਾਰੀ ਫ਼ੌਜ ਅਤੇ

ਫਿਲੌਰ ਲੁਧਿਆਣਾ ਪਾਸ ਦੋ ਬ੍ਰਿਗੇਡ। ਇਸ ਤਰ੍ਹਾਂ ਇਨ੍ਹਾਂ ਗ਼ੱਦਾਰਾਂ ਨੇ ਅੰਗਰੇਜ਼ਾਂ ਦੇ ਭਾਗੀਦਾਰ ਬਣ ਕੇ ਸਿੱਖ ਫੌਜ ਨਾਲ ਅਜਿਹਾ ਵਿਸ਼ਵਾਸਘਾਤ ਕੀਤਾ, ਜਿਸ ਦੀ ਕੀਮਤ ਪੰਜਾਬ ਨੂੰ ਆਪਣੀ ਅਜ਼ਾਦੀ ਗੁਆ ਕੇ ਤਾਰਨੀ ਪਈ। ਅੰਗਰੇਜ਼ਾਂ ਦੀ ਸਾਰੀ ਫੌਜ ਇਕੱਠੀ ਹੀ ਫੀਰੋਜ਼ਸ਼ਾਹ ਉੱਪਰ ਆ ਪਈ, ਜਿੱਥੇ ਸਿੱਖਾਂ ਦੀਆਂ ਬਾਰ੍ਹਾਂ ਬਟਾਲੀਅਨਾਂ (ਤਿੰਨ ਬ੍ਰਿਗੇਡ) ਉਨ੍ਹਾਂ ਦੇ ਮੁਕਾਬਲੇ ’ਤੇ ਸਨ। ਮੈਕਗ੍ਰੇਗਰ ਸਿੱਖਾਂ ਦੀਆਂ ਬਟਾਲੀਅਨਾਂ ਦੀ ਗਿਣਤੀ ਪੰਦਰਾਂ ਲਿਖਦਾ ਹੈ। ਗਿਆਨੀ ਗਿਆਨ ਸਿੰਘ ਇਸ ਜੰਗ ਵਿਚ ਮਾਨਾਂਵਾਲੀਆਂ ਚਾਰ ਬਟਾਲੀਅਨਾਂ ਦੇ ਸ਼ਾਮਲ ਹੋਣ ਬਾਰੇ ਵੀ ਦੱਸਦਾ ਹੈ। ਹੋ ਸਕਦਾ ਹੈ ਕਿ ਬਾਰ੍ਹਾਂ ਵਿੱਚੋਂ ਤਿੰਨ ਬਟਾਲੀਅਨਾਂ ਦੀ ਗਿਣਤੀ ਬਰਾਬਰ ਚਲਵੀਂ ਪੈਦਲ ਫੌਜ, ਜਿਨ੍ਹਾਂ ਨੇ ਮੁੱਦਕੀ ਦੀ ਲੜਾਈ ਵਿਚ ਹਿੱਸਾ ਲਿਆ, ਦੇ ਹੋਏ ਨੁਕਸਾਨ ਦੀ ਪੂਰਤੀ ਲਈ ਮਾਨਾਂਵਾਲਾ ਬ੍ਰਿਗੇਡ ਵੀ ਇਸ ਜੰਗ ਵਿਚ ਸ਼ਾਮਲ ਹੋ ਗਿਆ ਹੋਵੇ। ਪਰ ਜਿਵੇਂ ਕਿ ਅੰਗਰੇਜ਼ਾਂ ਨੂੰ ਮੁੱਦਕੀ ਦੀ ਲੜਾਈ ਸਮੇਂ ਸਿੱਖਾਂ ਦੀ ਬਹਾਦਰੀ ਦਾ ਪਤਾ ਲੱਗ ਗਿਆ ਸੀ, ਉਹ ਇੱਥੇ ਵੀ ਸਿੱਖਾਂ ਦੇ ਤਿੰਨ ਬਿਗ੍ਰੇਡਾਂ ਦਾ ਮੁਕਾਬਲਾ ਨਾ ਕਰ ਸਕੇ। ਉਨ੍ਹਾਂ ਦੀ ਫੌਜ ਬਿਖਰ ਗਈ, ਅਫਸਰਾਂ ਨੂੰ ਆਪਣੇ ਸਿਪਾਹੀਆਂ ਦਾ ਪਤਾ ਹੀ ਨਹੀਂ ਸੀ ਲੱਗ ਰਿਹਾ ਕਿ ਉਹ ਕਿੱਧਰ ਹਨ। ਬ੍ਰਿਗੇਡੀਅਰਾਂ ਤੇ ਮੇਜਰ ਜਨਰਲਾਂ ਦਾ ਪਤਾ ਨਹੀਂ ਸੀ ਲੱਗ ਰਿਹਾ ਕਿ ਉਹ ਕਿੱਧਰ ਹਨ। ਉਨ੍ਹਾਂ ਦਾ ਗੋਲੀ-ਸਿੱਕਾ ਤੇ ਤੋਪਖਾਨੇ ਦਾ ਬਾਰੂਦ ਖਤਮ ਸੀ, ਭੁੱਖ ਪਿਆਸ ਨਾਲ ਉਹ ਬੇਹਾਲ ਸਨ ਅਤੇ ਜ਼ਖ਼ਮੀ ਕੁਰਲਾ ਰਹੇ ਸਨ। ਸਿੱਖਾਂ ਦਾ ਤੋਪਖਾਨਾ ਅੱਧੀ ਰਾਤ ਤਕ ਵੀ ਗੋਲੇ ਦਾਗਦਾ ਰਿਹਾ। ਅੰਗਰੇਜ਼ਾਂ ਦਾ ਹਰ ਛੇਵਾਂ ਸਿਪਾਹੀ ਮਾਰਿਆ ਗਿਆ ਜਾਂ ਜ਼ਖ਼ਮੀ ਸੀ ਅਤੇ ਅਜਿਹੇ ਹਾਲਤਾਂ ਵਿਚ ਗਵਰਨਰ ਜਨਰਲ ਨੇ ੨੧ ਦਸੰਬਰ ਦੀ ਰਾਤ, ਅਗਲੇ ਦਿਨ ਚੜੇ ਹਥਿਆਰ ਸੁੱਟਣ ਦਾ ਫੈਸਲਾ ਕਰ ਲਿਆ ਤੇ ਜ਼ਰੂਰੀ ਸਰਕਾਰੀ ਦਸਤਾਵੇਜ਼ ਨਸ਼ਟ ਕਰ ਦਿੱਤੇ ਗਏ ਸਨ।

ਮੈਦਾਨ ਸਿੱਖਾਂ ਦੇ ਹੱਥ ਵਿਚ ਸੀ, ਜੰਗ ਜਿੱਤੀ ਗਈ ਸੀ, ਪਰ ਜੰਗ ਦਾ ਸਰਕਾਰੀ ਤੌਰ ’ਤੇ ਐਲਾਨ ਕਰਨ ਵਾਲਾ ਕੋਈ ਉੱਚ ਅਧਿਕਾਰੀ ਜਾਂ ਕਮਾਂਡਰ ਨਹੀਂ ਸੀ ਲੱਭ ਰਿਹਾ। ਲਾਲ ਸਿੰਹੁ ਰਾਤ ਨੂੰ ਮੈਦਾਨ ’ਚੋਂ ਭੱਜ ਗਿਆ ਸੀ। ਕੋਈ ੨੦ ਘੰਟੇ ਤੋਂ ਵੱਧ ਮੈਦਾਨ ਵਿਚ ਜੂਝ ਰਹੇ ਸਿੱਖ ਸਿਪਾਹੀ ਸਵੇਰ ਤਕ ਮੋਰਚੇ ਸੰਭਾਲਦੇ ਰਹੇ। ਸਾਰੀ ਰਾਤ ਸਿੱਖਾਂ ਦਾ ਤੋਪਖਾਨਾ ਅੰਗਰੇਜ਼ਾਂ ਉੱਪਰ ਅੱਗ ਵਰ੍ਹਾਉਂਦਾ ਰਿਹਾ, ਪਰ ਸਵੇਰ ਤਕ ਵੀ ਤੇਜ ਸਿੰਹੁ ਦੀ ਫੌਜ ਨਾ ਪਹੁੰਚੀ। ਕੋਈ ਲੀਡਰ ਨਹੀਂ ਸੀ ਜੋ ਉਨ੍ਹਾਂ ਦੀ ਅਗਵਾਈ ਕਰਦਾ। ਅੰਗਰੇਜ਼ਾਂ ਨੂੰ ਆਪਣੇ ਬਚਾਅ ਲਈ ਕੋਈ ਹੱਲ ਨਹੀਂ ਸੀ ਲੱਭ ਰਿਹਾ, ਸਿਵਾਏ ਹਥਿਆਰ ਸੁੱਟ ਕੇ ਜਾਨ ਬਚਾਉਣ ਦੇ। ਦਿਨ ਚੜ੍ਹੇ ੨੨ ਦਸੰਬਰ ਨੂੰ ਅੰਗਰੇਜ਼ਾਂ ਦੀ ਘੋੜ-ਸਵਾਰ ਤੇ ਤੋਪਖਾਨੇ ਦੀ ਫੌਜ ਆਪਣੇ ਬਚਾਅ ਲਈ ਮੀਲਾਂ ਦੂਰ ਪਿੱਛੇ ਹਟਦੀ ਹੋਈ ਖਿੱਲਰੀ ਪਈ ਸੀ। ਫਿਰੋਜ਼ਪੁਰ ਤੋਂ ਲੈ ਕੇ ਬੱਧਨੀਂ ਤਕ ਅੰਗਰੇਜ਼ ਜਾਨ ਬਚਾਉਂਦੇ ਨਜ਼ਰ ਆ ਰਹੇ ਸਨ। ਅੰਗਰੇਜ਼ਾਂ ਦੀ ਪੈਦਲ ਫੌਜ ਹੀ ਹੁਣ ਮੈਦਾਨ ਵਿਚ ਰਹਿ ਗਈ ਸੀ। ਉਧਰ ਸਿੱਖਾਂ ਨੂੰ ਪਤਾ ਲੱਗ ਚੁੱਕਾ ਸੀ ਕਿ ਉਨ੍ਹਾਂ ਨਾਲ

ਧੋਖਾ ਕੀਤਾ ਜਾ ਰਿਹਾ ਹੈ। ਫਿਰੋਜ਼ਪੁਰ ਵਿਖੇ ੨੧ ਦਸੰਬਰ ਵਾਲੇ ਦਿਨ ਤੇਜ ਸਿੰਹੁ ਕਮਾਂਡਰ-ਇਨ-ਚੀਫ ਚਾਰ ਜਾਂ ਪੰਜ ਫੌਜੀ ਬ੍ਰਿਗੇਡਾਂ ਨਾਲ ਵੀ ਟੱਸ ਤੋਂ ਮੱਸ ਨਾ ਹੋਇਆ ਅਤੇ ਉਸ ਦੀਆਂ ਅੱਖਾਂ ਸਾਹਮਣੇ ਹੀ ਫਿਰੋਜ਼ਪੁਰ ਵਾਲੀ 7,000 ਅੰਗਰੇਜ਼ ਫੌਜ ਜਨਰਲ ਲਿਟਲਰ ਦੀ ਕਮਾਂਡ ਹੇਠ ਫਿਰੋਜ਼ਸ਼ਾਹ ਦੀ ਲੜਾਈ ਵਿਚ ਸ਼ਾਮਲ ਹੋਣ ਲਈ ਰਵਾਨਾ ਹੋ ਗਈ। ਦੁਪਹਿਰ ਬਾਅਦ ਤੋਪਾਂ ਦੀ ਗੜਗੜਾਹਟ ਤੋਂ ਉਸ ਦੇ ਸਿੱਖ ਫੌਜੀ ਸਮਝ ਗਏ ਕਿ ਅੰਗਰੇਜ਼ਾਂ ਨਾਲ ਜੰਗ ਸ਼ੁਰੂ ਹੋ ਚੁੱਕੀ ਹੈ। ਉਨ੍ਹਾਂ ਤੇਜ ਸਿੰਹੁ ਉੱਪਰ ਕੂਚ ਕਰਨ ਲਈ ਬਹੁਤ ਜ਼ੋਰ ਦਿੱਤਾ, ਪਰ ਉਹ ਨਾ ਮੰਨਿਆ। ਸਿੱਖ ਸਮਝ ਗਏ ਕਿ ਉਨ੍ਹਾਂ ਨਾਲ ਫਰੇਬ ਕੀਤਾ ਜਾ ਰਿਹਾ ਹੈ, ਜੇਕਰ ਉਹ ਆਪਣੇ ਕਮਾਂਡਰ ਦੇ ਹੁਕਮ ਤੋਂ ਬਿਨ੍ਹਾਂ ਕੂਚ ਕਰਦੇ ਹਨ ਤਾਂ ਲੜਾਈ ਦੇ ਉਲਟ ਨਤੀਜਿਆਂ ਦਾ ਇਲਜ਼ਾਮ ਉਨ੍ਹਾਂ ਉੱਤੇ ਥੋਪ ਦਿੱਤਾ ਜਾਵੇਗਾ। ਇਸ ਗ਼ੱਦਾਰ ਨੂੰ ਮਨਾਉਂਦੇ ਰਾਤ ਪੈ ਗਈ। ਰਾਤ ਵੀ ਹਨੇਰੀ ਸੀ। ਫੀਰੋਜ਼ਸ਼ਾਹ ਵੱਲ ਦੀ ਸੜਕ ਵੀ ਉੱਗੜ-ਦੁੱਗੜ ਸੀ ਤੇ ਪੈਂਡਾ ਵੀ ਲੰਮਾ ਕੋਈ ੧੨ ਤੋਂ ੧੫ ਮੀਲ ਦੂਰ। ਭਾਰੀਆਂ ਤੋਪਾਂ ਤੇ ਹੋਰ ਸਾਜ਼ੋ-ਸਮਾਨ ਵੀ ਲਿਜਾਣਾ ਤੇ ਵਕਤ ਸਿਰ ਪਹੁੰਚਣਾ ਇਕ ਚੈਲੰਜ ਸੀ। ਫਿਰ ਵੀ ਸਿੱਖ ਫੌਜਾਂ ਨਾ ਹਾਰੀਆਂ। ਅੱਧੀ ਰਾਤ ਤੋਂ ਬਾਅਦ ਜਦ ਚੰਨ ਨਿਕਲਿਆ, ਉਨ੍ਹਾਂ ਕੂਚ ਕਰ ਦਿੱਤਾ ਅਤੇ ਸਵੇਰ ਤਕ ਜਾ ਪਹੁੰਚੇ। ਇਸ ਸਮੇਂ ਬਹੁਤ ਘੱਟ ਲੜਾਈ ਲੜ ਰਹੀ ਸਿੱਖ ਫੌਜ ਮੈਦਾਨ ਵਿਚ ਰਹਿ ਗਈ ਸੀ। ਅੰਗਰੇਜ਼ਾਂ ਨੂੰ ਹੱਥਾਂ ਪੈਰਾਂ ਦੀ ਪੈ ਗਈ। ਸਿੱਖ ਫੌਜ ਲੜਾਈ ਲਈ ਅੱਗੇ ਵਧਣ ਹੀ ਵਾਲੀ ਸੀ ਕਿ ਤੇਜ ਸਿੰਹੁ ਨੇ ਹਮਲਾ ਰੋਕ ਦਿੱਤਾ ਅਤੇ ਮੈਦਾਨ ਖਾਲੀ ਕਰ ਦੇਣ ਦਾ ਹੁਕਮ ਜਾਰੀ ਕਰ ਦਿੱਤਾ। ਅੰਗਰੇਜ਼ਾਂ ਲਈ ਇਹ ਕ੍ਰਿਸ਼ਮਾ ਹੀ ਵਾਪਰ ਗਿਆ ਸੀ। ਅੰਗਰੇਜ਼ਾਂ ਨੇ ਇਸ ਫੌਜ ਅੱਗੇ ਕੀ ਲੜਨਾ ਸੀ, ਉਹ ਤਾਂ ਪਹਿਲਾ ਹੀ ਹਥਿਆਰ ਸੁੱਟਣ ਲਈ ਤਿਆਰ ਸਨ। ਗੋਲਾ-ਬਾਰੂਦ ਖਤਮ ਹੋ ਚੁੱਕਾ ਸੀ, ਪਰ ਉਹ ਇਨ੍ਹਾਂ ਗ਼ੱਦਾਰ ਕਮਾਂਡਰਾਂ ਕਾਰਨ ਹਾਰ ਕੇ ਵੀ ਜਿੱਤ ਗਏ।

ਸ. ਕਰਮ ਸਿੰਘ ਹਿਸਟੋਰੀਅਨ ਵੱਲੋਂ ਸੰਭਾਲੇ ਗਏ ਇਕ ਬਿਰਧ ਬਾਬੇ ਦੇਵਾ ਸਿੰਘ, ਪਿੰਡ ਬ੍ਰਹਮਪੁਰਾ, ਤਰਨਤਾਰਨ ਦੇ ਬਿਆਨਾਂ ਮੁਤਾਬਕ ਤੇਜ ਸਿੰਹੁ ਦੀ ਇਸ ਫੌਜ ਨੂੰ ਜਿਸ ਵਿਚ ਉਹ ਖ਼ੁਦ ਵੀ ਸ਼ਾਮਲ ਸੀ, ਰਾਤ ਦੇ ਸਮੇਂ ਰਾਹ ਵਿਚ ਹੀ ਖ਼ਬਰ ਮਿਲ ਚੁੱਕੀ ਸੀ ਕਿ ਫੀਰੋਜ਼ਸ਼ਾਹ ਸਿੱਖਾਂ ਦੇ ਮੋਰਚੇ ਕਾਇਮ ਹਨ, ਉਹ ਸਵੇਰੇ ਸੂਰਜ ਚੜ੍ਹਣ ਤਕ ਪਹੁੰਚ ਗਏ, ਤੋਪਾਂ, ਕਨਾਤਾਂ, ਤੰਬੂ ਸਭ ਕਾਇਮ ਸਨ, ਪਰ ਆਦਮੀ ਕੋਈ ਨਹੀਂ ਸੀ। ਅੰਗਰੇਜ਼ ਵੀ ਆਪਣੇ ਬਚਾਅ ਲਈ ਪਿੱਛੇ ਹਟ ਚੁੱਕੇ ਸਨ। ਬਾਬਾ ਦੇਵਾ ਸਿੰਘ ਨੇ ਇਸ ਤਰ੍ਹਾਂ ਹੋਰ ਵੀ ਦੱਸਿਆ ਸੀ-- "ਤੇਜਾ ਸਿੰਘ ਇਕ ਵਣ ਨਾਲ ਢੋਅ ਲਾਈ ਖੜ੍ਹਾ ਸੀ, ਮੈਂ ਵਣ ਦੇ ਪਿੱਛੇ ਖੜ੍ਹਾ ਸੀ, ਤੇਜਾ ਸਿੰਘ ਆਪੇ ਬੋਲੀ ਜਾਵੇ, ਪਤਾ ਨਹੀਂ ਲਾਲ ਸਿੰਘ ਕਿਧਰ ਗਿਆ, ਸਾਡੇ ਵੱਲ ਕਿਉਂ ਨਾ ਆਏ ਪਿੱਛੇ ਹਟਦੇ ਹੋਏ। ਇਤਨੇ ਨੂੰ ਇਕ ਪੂਰਬੀਆ ਮੁੰਡਾ ਸਤਾਰ੍ਹਾਂ ਸਾਲਾਂ ਦਾ ਅਣਦਾੜ੍ਹੀਆ ਫਰੰਗੀ ਦੀ ਫੌਜ ਵੱਲੋਂ ਆਇਆ ਤੇ ਦੱਸਿਆ ਕਿ ਫਰੰਗੀ ਭੱਜ ਗਿਆ ਹੈ। ਤੇਜਾ ਸਿੰਘ ਨੇ

ਕਿਹਾ ਇਨਾਮ ਮਿਲੇਗਾ ਪੱਕੀ ਖ਼ਬਰ ਲਿਆ ਕੇ ਦੇ। ਤੇਜਾ ਸਿੰਘ ਨੇ ਫੌਜ ਨੂੰ ਕਿਹਾ, ਪਿੱਛੇ ਸੁਲਤਾਨ ਖਾਂ ਵੱਲ ਚੱਲ ਉਤਰੀਏ ਤੇ ਭਲਕੇ ਤਿਆਰ ਹੋ ਕੇ ਲੜੀਏ।" (ਹਵਾਲਾ 'ਇਤਿਹਾਸਕ ਖੋਜ', ਭਾਗ ਦੂਜਾ, ਸਫਾ ੩੨੮) ਇਸ ਤੋਂ ਵੱਧ ਸਿੱਖ ਫੌਜਾਂ ਨਾਲ ਵਿਸ਼ਵਾਸਘਾਤ ਕੀ ਹੋ ਸਕਦਾ ਸੀ? ਪੂਰਬੀਆ ਅੱਲ੍ਹੜ ਮੁੰਡਾ ਤਾਂ ਇਨਾਮ ਦੀ ਖ਼ਾਤਰ ਸਿੱਖ ਫੌਜਾਂ ਦੇ ਜਰਨੈਲ ਪਾਸ ਅੰਗਰੇਜ਼ਾਂ ਦੇ ਮੈਦਾਨ ਖਾਲੀ ਕਰ ਦੇਣ ਦੀ ਪੱਕੀ ਖ਼ਬਰ ਦੇਣ ਲਈ ਆਇਆ ਸੀ? ਜਿਸ ਨੂੰ ਬਿਨਾਂ ਕੁਝ ਦਿੱਤੇ ਹੋਰ ਪੱਕੀ ਖ਼ਬਰ ਲਈ ਵਾਪਸ ਕਰ ਦਿੱਤਾ, ਉਹ ਹੋਰ ਕੀ ਪੱਕੀ ਖ਼ਬਰ ਲਿਆਉਂਦਾ? ਸਿੱਖ ਫੌਜ ਲੜਦੀ ਹੋਈ ਹਾਰਦੀ ਹੋਈ ਪਿੱਛੇ ਨਹੀਂ ਹਟੀ ਸੀ, ਉਹ ਤਾਂ ਲੜਾਈ ਜਿੱਤ ਚੁੱਕੀ ਸੀ, ਜੇਕਰ ਕੋਈ ਪਿੱਛੇ ਹਟਿਆ ਤੇ ਭੱਜਿਆ ਸੀ, ਉਹ ਲਾਲ ਸਿੰਹੁ ਸੀ। ਜਦ ਜਿੱਤੀ ਹੋਈ ਸਿੱਖ ਫੌਜ ਨੇ ਵੇਖਿਆ ਕਿ ਉਹ ਜਿੱਤ ਤਾਂ ਗਏ ਹਨ, ਪਰ ਕੋਈ ਕਮਾਂਡਰ ਨਹੀਂ ਹੈ, ਤਾਂ ਉਹ ਵੀ ਦਿਨ ਚੜ੍ਹਣ ਨਾਲ ਹੌਲੀ-ਹੌਲੀ ਥੱਕੇ, ਭੁੱਖੇ-ਪਿਆਸੇ ਮੈਦਾਨ ਇਸ ਆਸ ਨਾਲ ਖਾਲੀ ਕਰ ਗਏ ਕਿ ਤੇਜ ਸਿੰਹੁ ਵਾਲੀ ਸ਼ਕਤੀਸ਼ਾਲੀ ਅਤੇ ਉਨ੍ਹਾਂ ਤੋਂ ਕਿਤੇ ਵੱਡੀ ਗਿਣਤੀ ਦੀ ਫੌਜ ਆ ਕੇ ਮੈਦਾਨ ਸਾਂਭ ਲਵੇਗੀ। ਉਧਰ ਪਹਾੜਾ ਸਿੰਘ ਫਰੀਦਕੋਟੀਏ ਨੇ ਖਿੱਲਰੀ ਹੋਈ ਅੰਗਰੇਜ਼ ਫੌਜ ਤੇ ਗਵਰਨਰ ਜਨਰਲ ਨੂੰ ਜਾ ਖ਼ਬਰ ਦਿੱਤੀ ਕਿ ਲੜਾਈ ਦਾ ਮੈਦਾਨ ਤਾਂ ਖਾਲੀ ਪਿਆ ਹੈ, ਤੇਜ ਸਿੰਹੁ ਦੀ ਫੌਜ ਵਾਪਸ ਕੂਚ ਕਰ ਗਈ ਹੈ,ਜਿੱਤ ਦਾ ਬਿਗਲ ਵਜਾ ਦਿਉ। ਇਸ ਖ਼ਬਰ ਬਦਲੇ ਪਹਾੜਾ ਸਿੰਘ ਰਾਜਾ ਫਰੀਦਕੋਟ ਨੂੰ ਇਨਾਮ ਵਜੋਂ ਸਿੱਖਾਂ ਦਾ ਪ੍ਰਗਨਾ ਕੋਟਕਪੂਰਾ ਦੇ ਦਿੱਤਾ ਗਿਆ ਸੀ।

ਸਿੱਖ ਫੌਜ ਹੁਣ ਸਮਝ ਗਈ ਸੀ ਕਿ ਉਨ੍ਹਾਂ ਨੂੰ ਜਾਣਬੁੱਝ ਕੇ ਅਲੱਗ-ਅਲੱਗ ਕਰ ਕੇ ਅੰਗਰੇਜ਼ਾਂ ਦੀ ਇਕੱਠੀ ਫੌਜ ਨਾਲ ਲੜਾਇਆ, ਮਰਵਾਇਆ ਤੇ ਹਰਾਇਆ ਗਿਆ ਹੈ ਤਾਂ ਕਿ ਸਿੱਖਾਂ ਦੀ ਸ਼ਕਤੀ ਖਤਮ ਹੋ ਜਾਵੇ, ਜੋ ਲਾਹੌਰ ਦਰਬਾਰੀਆਂ ਦੇ ਅਸਲ ਇਰਾਦੇ ਸਨ। ਉਨ੍ਹਾਂ ਦਾ ਆਪਣੀ ਹੀ ਸਰਕਾਰ ਦੀ ਬੇਰੁਖ਼ੀ ਕਾਰਨ ਦਿਲ ਟੁੱਟ ਗਿਆ। ਲਾਹੌਰ ਦੇ ਗ਼ੱਦਾਰ ਦਰਬਾਰੀ ਤੇ ਅੰਗਰੇਜ਼ ਆਪਣੀਆਂ ਚਾਲਾਂ 'ਚ ਕਾਮਯਾਬ ਹੋ ਗਏ। ਫੌਜ ਦੇ ਕਮਾਂਡਰ ਤੇਜ ਸਿੰਹੁ ਤੇ ਲਾਲ ਸਿੰਹੁ ਜੋ ਮਹਾਰਾਣੀ ਵੱਲੋਂ ਥਾਪੇ ਗਏ ਸਨ ਅਤੇ ਜਿਨ੍ਹਾਂ ਦੇ ਥਾਪੇ ਜਾਣ ਉੱਪਰ ਸਿੱਖ ਰਾਜ ਤੇ ਦੇਸ਼ ਦਾ ਸੱਚਾ ਹਿਤੈਸ਼ੀ ਸਰਦਾਰ ਸ਼ਾਮ ਸਿੰਘ ਅਟਾਰੀਵਾਲਾ ਨਰਾਜ਼ ਹੋ ਕੇ ਲਾਹੌਰ ਦਰਬਾਰ ਤੋਂ ਲਾਂਭੇ ਹੋ ਗਿਆ ਸੀ, ਦੇ ਅਸਲ ਚਿਹਰੇ ਵੀ ਹੁਣ ਸਿੱਖ ਫੌਜ ਸਾਹਮਣੇ ਬੇਨਕਾਬ ਹੋ ਚੁੱਕੇ ਸਨ। ਫੀਰੋਜ਼ਸ਼ਾਹ ਤੋਂ ਬਾਅਦ ਸਾਰੀ ਫੌਜ ਸਭਰਾਵਾਂ ਇਕੱਠੀ ਹੋ ਗਈ, ਪਰ ਉਨ੍ਹਾਂ ਦੀ ਜੰਗੀ ਸਮਰੱਥਾ 'ਤੇ ਭਾਰੀ ਸੱਟ ਵੱਜ ਚੁੱਕੀ ਸੀ। ਫੌਜ ਦੇ ਇਸ ਲਾਹੌਰ ਦਰਬਾਰ ਵਿਰੁੱਧ ਉਠ ਰਹੇ ਵਿਦਰੋਹ ਨੂੰ ਸ਼ਾਂਤ ਕਰਨ ਲਈ ਮਹਾਰਾਣੀ ਨੇ ਸ਼ਾਮ ਸਿੰਘ ਅਟਾਰੀਵਾਲਾ ਨੂੰ ਬੁਲਾ ਲਿਆ, ਪਰ ਲਾਹੌਰ ਪਹੁੰਚ ਕੇ ਉਸ ਨੇ ਭਾਂਪ ਲਿਆ ਕਿ ਉਹ ਸਿੱਖ ਫੌਜ ਦੀ ਜਿੱਤ ਨੂੰ ਮੁੱਦਕੀ ਤੇ ਫੀਰੋਜ਼ਸ਼ਾਹ ਵਾਂਗ ਇਨ੍ਹਾ ਗ਼ੱਦਾਰਾਂ ਕਾਰਨ ਸਿਰੇ ਨਹੀਂ ਚੜ੍ਹਾ ਸਕੇਗਾ, ਕਿਉਂਕਿ ਲਾਹੌਰ ਦਰਬਾਰ, ਫੌਜ ਦੀ ਕਮਾਂਡ ਉਸ ਦੇ ਹਵਾਲੇ ਕਰਨਾ ਨਹੀਂ ਚਾਹੁੰਦਾ।

ਪਰ ਉਹ ਹੁਣ ਮੈਦਾਨ ਵਿਚ ਨਿਕਲ ਆਇਆ ਸੀ, ਇਸ ਲਈ ਲੜਾਈ ਦੇ ਜੋ ਵੀ ਨਤੀਜੇ ਹੋਣ, ਉਹ ਦੇਸ਼ ਖਾਤਰ ਕੁਰਬਾਨ ਹੋ ਜਾਵੇਗਾ। ਉਸ ਦੇ ਆਉਣ ਨਾਲ ਖਾਲਸੇ ਵਿਚ ਨਵਾਂ ਜੋਸ਼ ਜਾਗ ਪਿਆ, ਉਹ ਦੇਸ਼ ਦੀ ਖਾਤਰ ਮਰ ਮਿਟਣ ਲਈ ਤਿਆਰ ਹੋ ਗਏ। ਪਰ ਕਮਾਂਡ ਅਜੇ ਵੀ ਗ਼ੱਦਾਰ ਕਮਾਂਡਰਾਂ ਦੇ ਹਵਾਲੇ ਰਹਿਣ ਦਿੱਤੀ ਗਈ। ਡੋਗਰਾ ਗੁਲਾਬ ਸਿੰਘ ਦੇ ਅੰਗਰੇਜ਼ਾਂ ਨਾਲ ਹੋਏ ਗੁਪਤ ਸਮਝੌਤੇ ਮੁਤਾਬਕ ਸਿੱਖਾਂ ਦੀ ਰਹਿੰਦੀ ਤਾਕਤ ਨੂੰ ਤਬਾਹ ਕਰਨਾ ਜ਼ਰੂਰੀ ਸੀ। ਜਾਣਬੁੱਝ ਕੇ ਜੰਗ ਨੂੰ ਲਮਕਾਇਆ ਗਿਆ ਤਾਂ ਕਿ ਅੰਗਰੇਜ਼ਾਂ ਦਾ ਹਿੰਦੁਸਤਾਨ ਦੇ ਦੂਰ-ਦਰਾਡੇ ਹਿੱਸਿਆਂ ਤੋਂ ਫੌਜ, ਭਾਰੀਆਂ ਤੋਪਾ ਤੇ ਗੋਲਾ-ਬਾਰੂਦ ਪਹੁੰਚ ਜਾਵੇ। ਸਿੱਖ ਫੌਜ ਦੀ ਜੰਗੀ ਪਲੈਨਿੰਗ ਤੇ ਮੋਰਚਾਬੰਦੀ ਦੇ ਨਕਸ਼ੇ ਗ਼ੱਦਾਰ ਕਮਾਂਡਰਾਂ ਵੱਲੋਂ ਅੰਗਰੇਜ਼ਾਂ ਤਕ ਪਹੁੰਚਾ ਦਿੱਤੇ ਗਏ। ਸਭਰਾਵਾਂ ਦੀ ਲੜਾਈ ਸਮੇਂ ਸਿੱਖਾਂ ਦੀ ਮੋਰਚਾਬੰਦੀ ਤੇ ਜੰਗੀ ਪਲੈਨਿੰਗ ਤੇ ਮੁਹਾਰਤ ਮੁਤਾਬਕ ਸਿੱਖਾਂ ਨੂੰ ਹਰਾਉਣਾ ਅਸੰਭਵ ਸੀ, ਬਸ਼ਰਤੇ ਕੋਈ ਗ਼ੱਦਾਰੀ ਜਾਂ ਸਾਜ਼ਿਸ਼ ਨਾ ਕੀਤੀ ਜਾਵੇ। ਜਦ ਸਿੱਖ ਜਿੱਤ ਦੇ ਕਰੀਬ ਸਨ ਅਤੇ ਅੰਗਰੇਜ਼ਾਂ ਦੇ ਤਿੰਨ ਹਮਲੇ ਪਛਾੜ ਚੁੱਕੇ ਸਨ ਤਾਂ ਗ਼ੱਦਾਰਾਂ ਨੇ ਰੰਗ ਵਿਖਾਉਣਾ ਸ਼ੁਰੂ ਕਰ ਦਿੱਤਾ। ਸਤਲੁਜ ਪਾਰ, ਅੰਗਰੇਜ਼ਾਂ ਦਾ ਅੱਗੇ ਵਧਣਾ ਰੋਕਣ ਲਈ ਬੀੜ੍ਹੀਆਂ ਗਈਆ ਭਾਰੀਆਂ ਤੋਪਾਂ, ਜਿਨ੍ਹਾਂ ਦੀ ਮਾਰ ਤਿੰਨ ਮੀਲਾਂ ਤਕ ਸੀ, ਦੇ ਗੋਲੇ ਅੰਗਰੇਜ਼ਾਂ ਦੇ ਉੱਪਰੋਂ ਦੂਰ ਅਤੇ ਕਦੇ ਆਪਣੇ ਹੀ ਮੋਰਚਿਆਂ ਵਿਚ ਡਿੱਗਣੇ ਸ਼ੁਰੂ ਹੋ ਗਏ। ਸਿੱਖਾਂ ਦੀ ਸੱਜੀ ਬਾਹੀ ਜੋ ਰੇਤ ਅਤੇ ਦਲਦਲ ਕਾਰਨ ਕਮਜ਼ੋਰ ਸੀ, ਅੰਗਰੇਜ਼ਾਂ ਦੀਆਂ ਦੋ ਡਿਵੀਜ਼ਨਾਂ ਦੀ ਮਾਰ ਨਾ ਝੱਲ ਸਕੀ ਅਤੇ ਸਿੱਖ ਫੌਜਾਂ ਦੇ ਪੈਰ ਉਖੜਣ ਲੱਗੇ। ਦਰਿਆ ਪਾਰ ਲਾਲ ਸਿੰਹੁ ਦੀ ਕਮਾਂਡ ਹੇਠ ੭,੦੦੦ ਰਾਖਵੀਂ ਸਿੱਖ ਫੌਜ ਨੇ ਜਦ ਆਪਣੀ ਇਸ ਫੌਜ ਦੇ ਪੈਰ ਉਖੜਦੇ ਵੇਖੇ ਤਾਂ ਉਨ੍ਹਾਂ ਨੇ ਮਦਦ ਲਈ ਪਹੁੰਚਣ ਤੇ ਥਾਂ ਸੰਭਾਲਣ ਲਈ ਬਹੁਤ ਜ਼ੋਰ ਪਾਇਆ, ਪਰ ਲਾਲ ਸਿੰਹੁ ਨਾ ਮੰਨਿਆ ਅਤੇ ਆਪਣੇ ਆਦਮੀਆਂ ਸਮੇਤ ਦੌੜ ਗਿਆ। ਐਨ ਉਸੇ ਵਕਤ ਜਦ ਸਿੱਖਾਂ ਨੇ ਆਪਣੀ ਸੱਜੀ ਕਮਜ਼ੋਰ ਬਾਹੀ ਸ. ਸ਼ਾਮ ਸਿੰਘ ਅਟਾਰੀਵਾਲਾ, ਸਰਦਾਰ ਮੇਵਾ ਸਿੰਘ ਮਜੀਠੀਆ ਅਤੇ ਸਰਦਾਰ ਅਤਰ ਸਿੰਘ ਕਾਲਿਆਂਵਾਲਾ ਦੀ ਹੱਲਾਸ਼ੇਰੀ ਤੇ ਜੰਗੀ ਮੁਹਾਰਤ ਕਾਰਨ ਸੰਭਾਲ ਲਈ ਅਤੇ ਜਦ ਸਿੱਖ ਜਿੱਤ ਵੱਲ ਵਧ ਰਹੇ ਸਨ, ਦੂਸਰਾ ਗ਼ੱਦਾਰ ਕਮਾਂਡਰ ਤੇਜ ਸਿੰਹੁ ਵੀ ਆਲਣੇ ਸਦਰ ਮੁਕਾਮ ਤੋਂ ਆਪਣੀ ੫,੦੦੦ ਰਾਖਵੀਂ ਫੌਜ ਸਮੇਤ ਮੈਦਾਨ 'ਚੋਂ ਭੱਜ ਗਿਆ ਅਤੇ ਨਾਲ ਹੀ ਸਤਲੁਜ ਪਾਰ ਉਸਾਰਿਆ ਹੋਇਆ ਬੇੜੀਆਂ ਦਾ ਪੁਲ ਵੀ ਤੋੜ ਗਿਆ। ਸਾਰੀ ਫੌਜ ਅਤੇ ਕੈਂਪ ਵਿਚ ਹਫੜਾ-ਦਫ਼ੜੀ ਮੱਚ ਗਈ ਅਤੇ ਜਿੱਤੀ ਜਾ ਰਹੀ ਜੰਗ ਹਾਰ ਵਿਚ ਬਦਲ ਗਈ।

ਸਭਰਾਵਾਂ ਦੀ ਲੜਾਈ ਤੋਂ ਬਾਅਦ ਵੀ ਗੁਲਾਬ ਸਿੰਘ ਡੋਗਰਾ, ਜੋ ੩੦,੦੦੦ ਤੋਂ ਕਿਤੇ ਵੱਧ ਫੌਜ ਸੰਭਾਲੀ ਬੈਠਾ ਸੀ ਅਤੇ ਜਿਸ ਦੀ ਮਦਦ ਲਈ ਪੰਚਾਇਤ ਵੀ ਵਾਸਤੇ ਪਾਉਂਦੀ ਰਹੀ ਸੀ, ਲੜਾਈ ਤੋਂ ਦੂਰ ਰਿਹਾ। ਜਨਰਲ ਨੈਪੀਅਰ ਮੁਤਾਬਕ

ਸਭਰਾਵਾਂ ਦੀ ਲੜਾਈ ਤੋਂ ਬਾਅਦ ਅੰਗਰੇਜ਼ਾਂ ਦੀ ਜੇਤੂ ਫੌਜ ਬਿਖਰੀ ਹੋਈ ਸੀ ਅਤੇ ਜੇਕਰ ਗੁਲਾਬ ਸਿੰਘ ਨੇ ਸਿੱਖਾਂ ਦਾ ਸਾਥ ਦਿੱਤਾ ਹੁੰਦਾ ਅਤੇ ਦ੍ਰਿੜ੍ਹ ਵਿਸ਼ਵਾਸ ਨਾਲ ਉਹ ਅੰਗਰੇਜ਼ਾਂ ਨਾਲ ਲੜਾਈ ਲਈ ਤਿਆਰ ਹੋ ਜਾਂਦਾ ਤਾਂ ਪੰਜਾਬ ਦੀਆਂ ਹੱਦਾਂ ’ਤੇ ਖਿੱਲਰੀ ਹੋਈ ਸਾਰੀ ਅੰਗਰੇਜ਼ ਫੌਜ ਤੇਗ ਦੀ ਭੇਂਟ ਚੜ੍ਹ ਜਾਣੀ ਸੀ ਅਤੇ ਸਿੱਖਾਂ ਦੀ ਮਰਜ਼ੀ ਨਾਲ ਪੰਜਾਬ ਦੀ ਨਵੀਂ ਸਰਹੱਦ ਕਾਇਮ ਕਰਨੀ ਪੈਣੀ ਸੀ। ਸਭਰਾਵਾਂ ਦੀ ਲੜਾਈ ਤੋਂ ਬਾਅਦ ਹਾਰੀ ਹੋਈ ੧੬,੦੦੦ ਸਿੱਖ ਫੌਜ ਅਜੇ ਵੀ ਪਿੰਡ ਛੀਨਾ ਬਿਧੀ ਚੰਦ ਪਾਸ ਲਾਮਬੰਦ ਸੀ ਅਤੇ ੨੦,੦੦੦ ਹੋਰ ਸਿੱਖ ਫੌਜ ਸ੍ਰੀ ਅੰਮ੍ਰਿਤਸਰ ਬੈਠੀ ਹੁਕਮ ਦਾ ਇੰਤਜ਼ਾਰ ਕਰ ਰਹੀ ਸੀ। ਅੰਗਰੇਜ਼ਾਂ ਵਿਚ ਏਨੀ ਹਿੰਮਤ ਨਹੀਂ ਸੀ ਕਿ ਉਹ ਆਪਣੇ ਆਪ ਅੱਗੇ ਵਧ ਕੇ ਲਾਹੌਰ ਦੇ ਕਿਲ੍ਹੇ ਉੱਪਰ ਕਬਜ਼ਾ ਕਰ ਲੈਂਦੇ। ਇਸੇ ਤਰ੍ਹਾਂ ਗੁਜਰਾਂਵਾਲਾ, ਰੋਹਤਾਸ, ਅਟਕ, ਮੁਲਤਾਨ, ਪਿਸ਼ਾਵਰ ਤੇ ਕਾਂਗੜਾ ਜਿੱਥੇ ਮਜਬੂਤ ਕਿਲ੍ਹੇ ਉੱਪਰ ਬੀੜ੍ਹੀਆਂ ਹੋਈਆਂ ਸੈਂਕੜੇ ਤੋਪਾਂ ਉਨ੍ਹਾਂ ਦੇ ਪਰਖੱਚੇ ਉਡਾਉਣ ਲਈ ਤਿਆਰ ਸਨ। ਪਰ ਸਾਜ਼ਿਸ਼ ਹੇਠ ਅੰਗਰੇਜ਼ਾਂ ਨਾਲ ਗੱਲਬਾਤ ਤੇ ਸੰਧੀ ਲਈ ਸਾਰੇ ਅਖਤਿਆਰ ਦਰਬਾਰ ਵੱਲੋਂ ਡੋਗਰਾ ਗੁਲਾਬ ਸਿੰਘ ਨੂੰ ਦੇ ਦਿੱਤੇ ਗਏ ਅਤੇ ਨਾਲ ਹੀ ਲਾਹੌਰ ਤਕ ਪਹੁੰਚਣ ਲਈ ਖੁੱਲ੍ਹਾ ਰਸਤਾ ਤੇ ਕਿਲ੍ਹੇ ਦੀਆਂ ਚਾਬੀਆਂ ਸੌਂਪ ਦਿੱਤੀਆਂ ਗਈਆਂ ਸਨ। ਇਸ ਨਾਲ ਕਿੰਗਡਿੰਗ ਆਫ਼ ਲਾਹੌਰ ਆਪਣੀ ਖੁਦਮੁਖਤਿਆਰੀ ਗੁਆ ਕੇ ਸਟੇਟ ਆਫ਼ ਲਾਹੌਰ ਬਣ ਕੇ ਰਹਿ ਗਈ।

ਫੀਰੋਜ਼ਸ਼ਾਹ ਦੀ ਲੜਾਈ ਤੋਂ ਬਾਅਦ ਸਿੱਖ ਫੌਜੀ ਜੋ ਆਪਣੇ ਦੇਸ਼ ਖਾਤਰ ਇਨ੍ਹਾਂ ਜੰਗਾਂ ਵਿਚ ਕੁਰਬਾਨੀਆਂ ਲਈ ਤਿਆਰ ਸਨ, ਦਾ ਆਪਣੇ ਹੀ ਹਾਕਮਾਂ ਵੱਲੋਂ ਕੀਤੇ ਗਏ ਵਿਸ਼ਵਾਸਘਾਤ ਅਤੇ ਦੇਸ਼ ਦੀ ਖਾਤਰ ਮਰ ਮਿਟਣ ਦੇ ਜਜ਼ਬਾਤਾਂ ਦਾ ਪ੍ਰਗਟਾਵਾ ਮੇਜਰ ਸਮਾਈਥ ਨੇ ਇਸ ਤਰ੍ਹਾਂ ਕੀਤਾ ਹੈ: “The Sikh army strongly suspected that they had been betrayed into the hands of the enemy by thier own chiefs acting under secret instructions from the Ranee . . . the Sikh soldiers more then suspected these designs and intensions of their chiefs, they were unable to extricate themselves from the position into which they hade been thrown. They gave vent to their alarm and indignation in fierce reproches on the treachery of their leaders but that was all they could do. “We Know” they said to their leaders that “You have leadued with the court to send us against the British and pen us here like sheep for them to come and slaughter us at their convenience but, renew, that in thus acting, you play the part not only of traitors to your country, but of ruthless butchers and murderers. you destroy a whole army which whatever its faults and crimes may have been, has always been ready to obey the order of the state and its officers. We might even now

punish you as you deserve, but we will leave you to answer to your Gooroo and your God, while we, deserted and betrayed as we are, will do what we can to preserve the independence of our country". (Ref. 'A History or the Reigning Family of Lahore', page. 180) ਭਾਵ: "ਸਿੱਖ ਫੌਜ ਹੁਣ ਪੂਰੀ ਤਰ੍ਹਾਂ ਜਾਣ ਚੁੱਕੀ ਸੀ ਕਿ ਉਨ੍ਹਾਂ ਦਿਆਂ ਹੀ ਲੀਡਰਾਂ ਨੇ ਰਾਣੀ ਦੀਆਂ ਗੁਪਤ ਹਦਾਇਤਾਂ ਅਨੁਸਾਰ ਦੁਸ਼ਮਣਾਂ (ਅੰਗਰੇਜ਼ਾਂ) ਨਾਲ ਮਿਲ ਕੇ ਧੋਖਾ ਕੀਤਾ ਹੈ। ਸਿਪਾਹੀਆਂ ਦੀ ਹੁਣ ਕੋਈ ਸ਼ੱਕ ਦੀ ਗੁੰਜਾਇਸ਼ ਨਹੀਂ ਸੀ ਰਹਿ ਗਈ। ਆਪਣੇ ਲੀਡਰਾਂ ਦੇ ਅਸਲੀ ਫਰੇਬੀ ਇਰਾਦਿਆਂ ਉੱਪਰ ਅਤੇ ਉਨ੍ਹਾਂ ਦਾ ਇਸ ਸਦਮੇ ਵਿੱਚੋਂ ਨਿਕਲਣਾ ਮੁਸ਼ਕਲ ਹੋ ਗਿਆ ਸੀ। ਉਹ ਹੁਣ ਆਪਣੇ ਜਜ਼ਬਾਤਾਂ ਦਾ ਪ੍ਰਗਟਾਵਾ ਹੀ ਕਰ ਸਕਦੇ ਸਨ, ਜੋ ਉਨ੍ਹਾਂ ਨੇ ਆਪਣੇ ਕਮਾਂਡਰਾਂ ਵੱਲੋਂ ਵਿਖਾਈ ਗਈ ਗ਼ੱਦਾਰੀ ਉੱਪਰ ਖੁੱਲ੍ਹ ਕੇ ਕੀਤਾ ਅਤੇ ਉਨ੍ਹਾਂ ਉੱਪਰ ਮਨ ਦੀ ਭੜਾਸ ਕੱਢੀ ਅਤੇ ਇਹੋ ਉਹ ਹੁਣ ਕਰ ਸਕਦੇ ਸਨ। ਉਨ੍ਹਾਂ ਆਪਣੇ ਕਮਾਂਡਰਾਂ ਤੇ ਲੀਡਰਾਂ ਨੂੰ ਸੰਬੋਧਿਤ ਹੋ ਕੇ ਕਿਹਾ, "ਤੁਸਾਂ ਸਭ ਨੇ ਲਾਹੌਰ ਦਰਬਾਰ ਨਾਲ ਮਿਲ ਕੇ ਸਾਨੂੰ ਅੰਗਰੇਜ਼ਾਂ ਨਾਲ ਜੰਗ ਲਈ ਭੇਜਿਆ ਸੀ ਅਤੇ ਹੁਣ ਸਾਨੂੰ ਭੇਡਾਂ ਵਾਂਗ ਤਾੜ੍ਹ ਦਿੱਤਾ ਹੈ ਤਾਂ ਕਿ ਅੰਗਰੇਜ਼ ਆਪਣੀ ਮਰਜ਼ੀ ਨਾਲ ਹਮਲਾ ਕਰ ਕੇ ਮੁਕਾ ਦੇਣ, ਪਰ ਯਾਦ ਰੱਖਣਾ ਇਸ ਤਰ੍ਹਾਂ ਕਰਨ ਨਾਲ ਤੁਸੀਂ ਸਿਰਫ ਦੇਸ਼ ਨਾਲ ਗ਼ੱਦਾਰੀ ਹੀ ਨਹੀਂ ਕਰੋਗੇ, ਬਲਕਿ ਫੌਜ ਦੇ ਬੁੱਚੜ ਅਤੇ ਹਤਿਆਰੇ ਵੀ ਕਹਾਉਗੇ। ਤੁਸੀਂ ਪੂਰੀ ਦੀ ਪੂਰੀ ਸਿੱਖ ਫੌਜ ਨੂੰ ਤਬਾਹ ਕਰ ਰਹੇ ਹੋ, ਜੋ ਹਮੇਸ਼ਾਂ ਹੀ ਸਰਕਾਰ ਅਤੇ ਇਸ ਦੇ ਅਫਸਰਾਂ ਦਾ ਹਰ ਹੁਕਮ ਮੰਨਣ ਲਈ ਤਿਆਰ ਰਹਿੰਦੀ ਰਹੀ ਹੈ। ਅਸੀਂ ਹੁਣ ਵੀ ਤੁਹਾਨੂੰ, ਜਿਵੇਂ ਕਿ ਤੁਸੀ ਇਸ ਗ਼ੱਦਾਰੀ ਲਈ ਹੱਕਦਾਰ ਹੋ, ਸਜ਼ਾ ਦੇ ਸਕਦੇ ਹਾਂ, ਪਰ ਅਸੀਂ ਤੁਹਾਨੂੰ ਇਸ ਕਸੂਰ ਬਦਲੇ ਤੁਹਾਡੇ ਗੁਰੂ ਜਾਂ ਰੱਬ ਦੇ ਨਾਂ ਤੇ ਛੱਡ ਰਹੇ ਜਾਂ ਜਿਸ ਨੂੰ ਤੁਸੀਂ ਜਵਾਬਦੇਹ ਹੋਵੋਗੇ। ਅਸੀਂ ਹੁਣ ਠੁਕਰਾਏ ਹੋਏ ਅਤੇ ਧੋਖੇ ਦਾ ਸ਼ਿਕਾਰ ਹੋਏ, ਜੋ ਵੀ ਬਣ ਸਕਿਆ, ਆਪਣੇ ਦੇਸ਼ ਦੀ ਅਜ਼ਾਦੀ ਕਾਇਮ ਰੱਖਣ ਲਈ ਕਰਾਂਗੇ।"

ਸਿੱਖਾਂ ਦੇ ਇਸ ਤਰ੍ਹਾਂ ਦੇ ਕੁਸੈਲੇ ਬੋਲ ਸੁਣ ਕੇ, ਇਨ੍ਹਾਂ ਗ਼ੱਦਾਰ ਲੀਡਰਾਂ ਨੇ ਮਾਫੀਆਂ ਮੰਗ ਕੇ ਉਨ੍ਹਾਂ ਦੇ ਦਿਲ ਫਿਰ ਜਿੱਤਣ ਦੀ ਕੋਸ਼ਿਸ਼ ਕੀਤੀ ਅਤੇ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਸਹੁੰਆਂ ਖਾਧੀਆਂ, ਪਰ ਲੜਾਈ ਦੇ ਐਨ ਉਸੇ ਵਕਤ ਜਦ ਸਭਰਾਵਾਂ ਦੀ ਜੰਗ ਸਮੇਂ ਸਿੱਖ ਜਿੱਤ ਤੋਂ ਕੁਝ ਪਲ ਦੂਰ ਸੀ, ਫਿਰ ਗ਼ੱਦਾਰੀ ਕਰ ਗਏ। ਕਿਸੇ ਵੀ ਦੇਸ਼, ਕੌਮ ਦੇ ਇਤਿਹਾਸ ਵਿਚ ਆਪਣੀ ਹੀ ਫੌਜ ਨਾਲ ਕੀਤੀ ਗਈ ਅਜਿਹੀ ਬੇਵਿਸ਼ਵਾਸੀ, ਗ਼ੱਦਾਰੀ ਤੇ ਵਿਸ਼ਵਾਸਘਾਤ ਦੀ ਮਿਸਾਲ ਨਹੀਂ ਮਿਲਦੀ। ਬਹੁਤੇ ਪੰਜਾਬੀ ਜਾਂ ਸਿੱਖ ਇਤਿਹਾਸਕਾਰ ਭਾਵੇਂ ਸਿੱਖ ਫੌਜ ਨੂੰ ਉਸ ਦੀ ਬਾਕਾਇਦਗੀ, ਹੁਦਰਾਪਣ ਅਤੇ ਰੁਪਏ ਪੈਸੇ ਦੇ ਲਾਲਚ ਵਿਚ ਕੀਤੇ ਕਈ ਗੁਨਾਹਾਂ ਕਾਰਨ ਮਾਫ ਨਾ ਕਰ ਸਕਣ, ਪਰ ਇਹ ਸਭ ਕਾਰਜ ਸਿੱਖ ਹਕੂਮਤ ਦੇ ਵਾਰਿਸਾਂ, ਸਰਦਾਰਾਂ, ਗ਼ੱਦਾਰਾਂ ਤੇ ਦਰਬਾਰੀਆਂ ਨੇ ਹੀ ਫੌਜ ਤੋਂ ਕਰਵਾਏ ਸਨ। ਆਖ਼ਰਕਾਰ ਫੌਜ ਦੀਆਂ ਤਨਖਾਹਾਂ

ਤੇ ਜ਼ਰੂਰਤਾਂ ਪੂਰੀਆਂ ਕਰਨ ਵਾਲੇ ਇਹੋ ਹੀ ਦਰਬਾਰੀ ਸਨ ਜੋ ਮਹਾਰਾਜਾ ਦੀ ਮੌਤ ਤੋਂ ਬਾਅਦ ਬਹੁਤ ਤਾਕਤਵਰ ਹੋ ਚੁੱਕੇ ਸਨ ਅਤੇ ਸਿੱਖ ਹਕੂਮਤ ਦੇ ਕਮਜ਼ੋਰ ਵਾਰਿਸ ਵੀ ਸੱਤਾ ਹਾਸਲ ਕਰਨ ਲਈ ਇਨ੍ਹਾਂ ਗ਼ੈਰ ਪੰਜਾਬੀ ਬ੍ਰਾਹਮਣਾਂ, ਡੋਗਰਿਆਂ ਤੇ ਪੂਰਬੀਆਂ ਦਾ ਆਸਰਾ ਭਾਲਦੇ ਹਨ। ਫਿਰ ਫੌਜ ਕੀ ਕਰਦੀ? ਕਿਸ ਦਾ ਸਾਥ ਦੇਵੇ, ਕਿਸ ਦੇ ਖ਼ਿਲਾਫ਼ ਲੜੇ, ਪਰ ਜਦ ਇਕ ਇਕ ਕਰ ਕੇ ਰਾਜ ਸੱਤਾ ਦੇ ਸਾਰੇ ਵਾਰਿਸ ਖ਼ਤਮ ਹੋ ਗਏ ਤਾਂ ਆਖ਼ਰ ਸਿੱਖ ਰਾਜ ਦੇ ਆਖ਼ਰੀ ਵਾਰਸ ਮਹਾਰਾਜਾ ਦਲੀਪ ਸਿੰਘ ਦੀ ਖ਼ਾਤਰ ਹਰ ਕੁਰਬਾਨੀ ਕਰਨ ਲਈ ਫੌਜ ਤਿਆਰ ਹੋ ਗਈ। ਫੌਜ ਨੇ ਪੰਚਾਇਤੀ ਪ੍ਰਣਾਲੀ ਰਾਹੀਂ ਸਰਬ ਸੰਮਤੀ ਨਾਲ ਫੈਸਲੇ ਲੈਂਦੇ ਹੋਏ ਹਕੂਮਤ ਦੀ ਵਾਗਡੋਰ ਸੰਭਾਲ ਲਈ ਤਾਂ ਕਿ ਹੁਣ ਗ਼ੱਦਾਰ ਕੋਈ ਨੁਕਸਾਨ ਨਾ ਕਰ ਸਕਣ ਅਤੇ ਦੇਸ਼ ਦੀ ਅਜ਼ਾਦੀ ਤੇ ਖ਼ੁਦਮੁਖਤਾਰੀ ਕਾਇਮ ਰਹੇ। ਜਦ ਮੁਲਕ ਉੱਪਰ ਭੀੜ ਪਈ ਅਤੇ ਅੰਗਰੇਜ਼ਾਂ ਨੇ ਇਨ੍ਹਾਂ ਦਰਬਾਰੀਆਂ ਨਾਲ ਮਿਲ ਕੇ ਸਿੱਖ ਰਾਜ ਉੱਪਰ ਜੰਗ ਠੋਸਣੀ ਚਾਹੀ ਤਾਂ ਇਸ ਨੂੰ ਬਚਾਉਣ ਲਈ ਪੰਚਾਇਤ ਦੇ ਪੰਚਾਂ ਨੇ ਹਕੂਮਤ ਦੀ ਵਾਗਡੋਰ, ਸਿੱਖ ਰਾਜ ਦੀ ਸਰਪ੍ਰਸਤ ਮਹਾਰਾਜਾ ਦੀ ਮਾਤਾ ਨੂੰ ਵਾਪਸ ਸੌਂਪਦੇ ਹੋਏ ਇਸ ਵਿਸ਼ਵਾਸ ਨਾਲ ਰੱਖਿਆਤਮਕ ਲੜਾਈ ਲਈ ਚੱਲ ਨਿਕਲੇ ਕਿ ਮਹਾਰਾਣੀ ਵੱਲੋਂ ਉਨ੍ਹਾਂ ਨੂੰ ਯੋਗ ਅਗਵਾਈ ਤੇ ਹੌਂਸਲਾ ਅਫ਼ਜਾਈ ਮਿਲਦੀ ਰਹੇਗੀ। ਪਰ ਕਾਸ਼! ਮਹਾਰਾਣੀ ਨੇ ਉਨ੍ਹਾਂ ਦੀਆਂ ਦੇਸ਼ ਦੀ ਖ਼ਾਤਰ ਕੁਰਬਾਨ ਹੋ ਜਾਣ ਦੀਆਂ ਭਾਵਨਾਵਾਂ ਨੂੰ ਸਮਝਿਆ ਹੁੰਦਾ, ਫੌਜ ਦੀ ਆਲ੍ਹਾ ਕਮਾਂਡ ਪੂਰਬੀਏ ਬ੍ਰਾਹਮਣਾਂ ਦੀ ਥਾਂ ਕਿਸੇ ਪੰਜਾਬੀ ਦੇ ਹੱਥ ਦਿੱਤੀ ਹੁੰਦੀ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਸਭ ਵੱਲੋਂ ਦੇਸ਼ ਦੀ ਖ਼ਾਤਰ ਲਏ ਗਏ ਮਰ ਮਿਟਣ ਦੇ ਪ੍ਰਣ ਨੂੰ ਸਿੱਖ ਫੌਜ ਨੇ ਅੰਤ ਤਕ ਨਿਭਾਇਆ। ਪਰ ਇਨ੍ਹਾਂ ਗ਼ੈਰ ਪੰਜਾਬੀ ਦਰਬਾਰੀਆਂ ਤੇ ਕਮਾਂਡਰਾਂ ਨੇ, ਜੋ ਸਿੱਖ ਫੌਜਾਂ ਵਿਚ ਵਿਚਰ ਰਹੇ ਸਨ, ਇਸ ਪ੍ਰਣ ਉੱਪਰ ਦੇਸ਼ ਦੀ ਖ਼ਾਤਰ ਮਰ ਮਿਟਣ ਦੀਆਂ ਕਸਮਾਂ ਨੂੰ ਭੁਲਦੇ ਹੋਏ ਅਜਿਹੀ ਘਿਨਾਉਣੀ ਗ਼ੱਦਾਰੀ ਕੀਤੀ ਜੋ ਮਨੁੱਖਤਾ ਨੂੰ ਕਲੰਕਿਤ ਕਰ ਦਿੰਦੀ ਹੈ ਅਤੇ ਹੋਰ ਕਿਤੇ ਇਤਿਹਾਸ ਦੀਆਂ ਕਿਤਾਬਾਂ ਫੋਲਣ 'ਤੇ ਵੀ ਨਹੀਂ ਮਿਲਦੀ।

ਇਸ ਗ਼ੱਦਾਰੀ, ਆਪਾ-ਧਾਪੀ, ਰਿਸ਼ਤੇ-ਨਾਤੇ ਤੋੜਣ-ਜੋੜਣ, ਬੇਵਿਸ਼ਵਾਸੀ ਅਤੇ ਬੇਕਾਇਦਗੀ ਦਾ ਇਕ ਹੋਰ ਵੱਡਾ ਕਾਰਨ ਪੰਜਾਬ ਦੇ ਕਰੋੜਾਂ ਦੇ ਧਨ-ਦੌਲਤ ਦੇ ਭੰਡਾਰ ਸਨ, ਜਿਸ ਵੱਲ ਅੰਗਰੇਜ਼ਾਂ ਸਮੇਤ ਸਭ ਦੀਆਂ ਨਜ਼ਰਾਂ ਸਨ। ਪੰਜਾਬ ਸੋਨੇ ਦੀ ਚਿੜੀ ਸੀ। ਇੱਥੋਂ ਦੇ ਵਸਨੀਕਾਂ ਦੀ ਸੁੰਦਰਤਾ, ਸਵੱਛਤਾ ਤੇ ਰਹਿਣ-ਸਹਿਣ ਅਤੇ ਖਾਸ ਕਰ ਕੇ ਇਸ ਦੇ ਰਾਜ ਦਰਬਾਰ ਦੀ ਸ਼ਾਨ-ਓ-ਸ਼ੌਕਤ ਤੇ ਫੌਜ ਦੀ ਬਹਾਦਰੀ ਦੇ ਚਰਚੇ ਸਾਰੀ ਦੁਨੀਆ ਵਿਚ ਸਨ। ਅਜਿਹੇ ਮੁਲਕ ਨੂੰ ਕੌਣ ਨਹੀਂ ਹਥਿਆਉਣਾ ਚਾਹੇਗਾ? ਪਰ ਇਸ ਮੁਲਕ ਦੇ ਲੋਕ ਬਹਾਦਰ, ਮਿਹਨਤੀ, ਖ਼ੁਦਮੁਖਤਾਰ ਤੇ ਅਮਨ ਪਸੰਦ ਸਨ ਅਤੇ ਉਨ੍ਹਾਂ ਨੂੰ ਆਪਣੀ ਅਜ਼ਾਦੀ ਸਭ ਤੋਂ ਪਿਆਰੀ ਸੀ ਜਿਸ ਖਾਤਰ ਉਹ ਮਰ ਮਿਟਣ ਲਈ ਸਦਾ ਤਿਆਰ ਰਹਿੰਦੇ ਸਨ। ਉਸ ਸਮੇਂ ਸਭ ਤੋਂ ਵੱਧ ਤਨਖਾਹ ਪਾਉਣ ਲਈ ਸਾਰੀ ਦੁਨੀਆ ਦੇ ਲੋਕ

ਇਧਰ ਦਾ ਹੀ ਰੁਖ਼ ਕਰ ਰਹੇ ਸਨ। ਇਸ ਮੁਲਕ ਦੇ ਧਨ-ਦੌਲਤ ਦੇ ਭੰਡਾਰਾਂ ਨਾਲ ਕੁਝ ਵੀ ਖਰੀਦਿਆ ਜਾ ਸਕਦਾ ਸੀ। ਇਸ ਲਈ ਇਸ ਧਨ-ਦੌਲਤ ਨੂੰ ਬਟੋਰਨ ਲਈ ਸ਼ਰਾਰਤੀ ਅਨਸਰ ਵੀ ਪੈਦਾ ਹੋ ਗਏ। ਪਰ ਇਹ ਲੋਕ ਉਹ ਹੀ ਸਨ ਜੋ ਇਸ ਧਰਤੀ ਦੇ ਜੰਮਪਲ ਨਹੀਂ ਸਨ, ਸਗੋਂ ਤਨਖਾਹੀਏ ਗ਼ੈਰ ਪੰਜਾਬੀ ਪੂਰਬੀਏ, ਪਹਾੜੀਏ ਤੇ ਵਿਦੇਸ਼ੀ ਸਨ। ਮਹਾਰਾਜਾ ਰਣਜੀਤ ਸਿੰਘ ਵਲੋਂ ਅਰੰਭੇ ਗਏ ਕੌਮੀ ਸਿੱਖ ਰਾਜ ਉਸਾਰਨ ਸਮੇਂ ਇਹ ਗ਼ੈਰ ਪੰਜਾਬੀ ਬ੍ਰਾਹਮਣ, ਡੋਗਰੇ, ਪੂਰਬੀਏ, ਪਹਾੜੀਏ ਤੇ ਯੂਰਪੀਅਨ ਜੋ ਮਿਹਨਤ ਦੀ ਥਾਂ ਖੁਸ਼ਾਮਦ ਵਿਚ ਯਕੀਨ ਰੱਖਦੇ ਸਨ, ਭੋਲੇ-ਭਾਲੇ ਪੰਜਾਬੀਆਂ (ਸਿੱਖਾਂ, ਹਿੰਦੂਆਂ ਤੇ ਮੁਸਲਮਾਨਾਂ) ਨੂੰ ਪਿੱਛੇ ਧੱਕਦੇ ਹੋਏ ਇਸ ਰਾਜ ਦੇ ਅਹਿਮ ਦਰਬਾਰੀ ਬਣ ਬੈਠੇ। ਇਹ ਵਿਸ਼ਾਲ ਸਿੱਖ ਕੌਮੀ ਰਾਜ ਮਹਾਰਾਜਾ ਰਣਜੀਤ ਸਿੰਘ ਦੇ ਸਮੇਂ ਹੀ ਉਸਾਰਿਆ ਜਾ ਚੁੱਕਾ ਸੀ। ਹੁਣ ਫੌਜ ਅਤੇ ਇਸ ਵਿਚ ਸ਼ਾਮਲ ਸੱਚੇ-ਸੁੱਚੇ ਜਾਨਾਂ ਵਾਰਨ ਵਾਲੇ ਪੰਜਾਬੀ ਸਿਪਾਹੀਆਂ ਦੀ ਜ਼ਰੂਰਤ ਨਹੀਂ ਸੀ ਰਹੀ। ਉੱਪਰੋਂ ਇਸ ਰਾਜ ਦਾ ਬਾਨੀ ਮਹਾਰਾਜਾ ਰਣਜੀਤ ਸਿੰਘ, (ਜਿਸਨੇ ਅਜਿਹੇ ਅਨਸਰ ਪੈਦਾ ਕੀਤੇ ਸਨ ਅਤੇ ਜਿਸ ਦੀਆਂ ਉਨ੍ਹਾਂ ਉੱਤੇ ਬੇਪਨਾਹ ਬਖ਼ਸ਼ਿਸ਼ਾਂ ਸਦਕਾ ਇਹ ਸ਼ਰਾਰਤੀ ਟੋਲਾ ਧਨ-ਦੌਲਤ ਸਮੇਟਣ ਦੇ ਮੌਕੇ ਦੀ ਇੰਤਜ਼ਾਰ ਵਿਚ ਚੁੱਪ ਬੈਠਾ ਸੀ) ਪੂਰਾ ਹੋ ਚੁੱਕਾ ਸੀ। ਇਸ ਰਾਜ ਦੇ ਧਨ-ਦੌਲਤ ਦੇ ਭੰਡਾਰਾਂ ਉੱਪਰ ਇਸ ਟੋਲੇ ਦਾ ਹੀ ਕਬਜ਼ਾ ਸੀ, ਜੋ ਕਰੋੜਾਂ ਰੁਪਏ ਦਾ ਸੀ। ਇਸ ਟੋਲੇ ਨੇ ਹੀ ਰੁਪਏ ਪੈਸੇ ਦਾ ਲਾਲਚ ਤੇ ਰਿਸ਼ਵਤਾਂ ਦੇ ਕੇ ਫੌਜ ਨੂੰ ਦਾਣਾ ਪਾਈ ਰੱਖਿਆ ਅਤੇ ਧਨ-ਦੌਲਤ ਸਮੇਟਣ ਵਿਚ ਲੱਗੇ ਰਹੇ। ਪਰ ਇਸ ਟੋਲੇ ਜਾਂ ਦਗ਼ਾਬਾਜ਼ੀ ਵਿਚ ਕੋਈ ਪੰਜਾਬੀ ਸ਼ਾਮਲ ਨਹੀਂ ਸੀ। ਅਸਲ ਵਿਚ ਇਸ ਧਨ-ਦੌਲਤ ਦੇ ਮਾਲਕ ਇਸ ਮੁਲਕ ਦੇ ਬਸ਼ਿੰਦੇ ਪੰਜਾਬੀ ਸਨ, ਪਰ ਜਿਸ ਨੇ ਵੀ ਇਸ ਟੋਲੇ ਦੇ ਰਾਹ ਵਿਚ ਰੋੜਾ ਬਣਨ ਦੀ ਕੋਸ਼ਿਸ਼ ਕੀਤੀ, ਭਾਵੇ ਉਹ ਸ਼ਾਹੀ ਖਾਨਦਾਨ ਵਿੱਚੋਂ ਕਿਉਂ ਨਾ ਹੋਵੇ, ਸਭ ਨੂੰ ਮਾਰ ਮੁਕਾਇਆ ਗਿਆ। ਆਖ਼ਰ ਜਦ ਇਹ ਬੇਕਾਇਦਗੀ ਵਿਚ ਉੱਤਰੀ ਫੌਜ ਨੂੰ ਹੋਸ਼ ਆਈ ਤਾਂ ਇਹ ਲੁੱਟ-ਖਸੁੱਟ ਪੂਰੀ ਹੋ ਚੁੱਕੀ ਸੀ ਅਤੇ ਜੋ ਬਚਿਆ, ਉਸ ਨੂੰ ਸਾਂਭਣ ਅਤੇ ਇਸ ਦੇਸ਼ ਨੂੰ ਹੜੱਪਣ ਲਈ ਇਸ ਲੋਟੂ ਟੋਲੇ ਦੇ ਭਾਗੀਦਾਰ ਅੰਗਰੇਜ਼ ਵੀ ਬਣ ਗਏ। ਜੋ ਬਚਿਆ ਉਸ ਨੂੰ ਅੰਗਰੇਜ਼ ਸਮੇਟ ਗਏ ਅਤੇ ਹਰ ਲੜਾਈ ਹਾਰਦੇ ਹੋਏ ਵੀ ਇਸ ਦੇਸ਼ ਉੱਪਰ ਕਾਬਜ਼ ਹੋ ਗਏ। ਆਖਰ ਇਸ ਲੋਟੂ ਟੋਲੇ ਵਾਲੇ ਹੀ ਤਾਂ ਇਸ ਦੇਸ਼ ਦੇ ਮੁੱਖ ਵਜ਼ੀਰ ਜਾਂ ਫੌਜ ਦੇ ਕਮਾਂਡਰ-ਇਨ-ਚੀਫ ਸਨ, ਜੋ ਅੰਗਰੇਜ਼ਾਂ ਦੇ ਅਧੀਨ ਰਹਿ ਕੇ ਵੀ ਇਸ ਮੁਲਕ ਨੂੰ ਹੋਰ ਲੁੱਟਣ ਦਾ ਸੁਪਨਾ ਸਮੋਈ ਬੈਠੇ ਸਨ। ਇਸੇ ਸਿੱਖ ਫੌਜ ਨੇ, ਜਿਸ ਨੇ ਯੂਰਪੀਅਨਾਂ ਨਾਲ ਲੜਦਿਆਂ ਅਜਿਹੀ ਜੰਗੀ ਤਾਕਤ, ਬਹਾਦਰੀ ਅਤੇ ਅਨੁਸ਼ਾਸਨ ਦਾ ਮੁਜ਼ਾਹਰਾ ਕੀਤਾ ਕਿ ਯੂਰਪੀਅਨ ਲੇਖਕ ਤੇ ਇਤਿਹਾਸਕਾਰ ਵੀ ਇਸ ਫੌਜ ਨੂੰ ਦੁਨੀਆ ਦੀ ਸਰਵਉੱਤਮ ਅਨੁਸ਼ਾਸਨ ਵਾਲੀ ਬਹਾਦਰ ਫੌਜ ਕਹਿਣ ਤੋਂ ਨਹੀਂ ਸੀ ਹਿਚਕਚਾਏ। ਇਹ ਫੌਜ ਹਜ਼ਾਰਾਂ ਦੀ ਗਿਣਤੀ ਵਿਚ ਆਪਣੇ ਦੇਸ਼ ਦੀ ਖਾਤਰ ਕੁਰਬਾਨ ਤਾਂ ਹੋ ਗਈ, ਪਰ ਉਸ ਦਾ ਕੋਈ ਗੁਣਗਾਣ ਨਾ ਹੋਇਆ। ■

# ਜੰਗਨਾਮਾ ਰਚਿਤ ਕਾਜ਼ੀ ਨੂਰ ਮੁਹੰਮਦ ਦਾ ਵਿਸ਼ਲੇਸ਼ਣਾਤਮਕ ਅਧਿਐਨ

*-ਡਾ. ਅਮਰਜੀਤ ਕੌਰ**

ਕਾਜ਼ੀ ਨੂਰ ਮੁਹੰਮਦ ਇਕ ਕੱਟੜ ਬਲੋਚ ਮੁਸਲਮਾਨ ਸੀ। ਇਹ ਬਲੋਚਾਂ ਦੇ ਸਰਦਾਰ ਨਾਸੀਰ ਖ਼ਾਂ ਨਾਲ ਉਸ ਸਮੇਂ ਪੰਜਾਬ ਵੱਲ ਆਇਆ ਸੀ ਜਦੋਂ ਅਹਿਮਦ ਸ਼ਾਹ ਅਬਦਾਲੀ ਨੇ ਸਤਵੀਂ ਵਾਰ ਸੰਨ ੧੭੬੪ ਈ: ਮੁਤਾਬਿਕ ੧੮੨੧ ਬਿਕ੍ਰਮੀ ਸੰਮਤ ਵਿਚ ਪੰਜਾਬ ਉੱਤੇ ਧਾਵਾ ਕੀਤਾ ਸੀ। ਉਹ ਜੰਗਨਾਮੇ ਵਿਚ ਲਿਖਦਾ ਹੈ ਕਿ ਇਕ ਦਿਨ ਮੁਹੰਮਦ ਨਸੀਰ ਖ਼ਾਂ ਆਪਣੀ ਰਾਜਧਾਨੀ ਕਲਾਤ ਵਿਚ ਮਜਲਸ ਲਾਈ ਬੈਠਾ ਸੀ ਤੇ ਹੱਜ ਕਰਨ ਜਾਣ ਦੀਆਂ ਸਲਾਹਾਂ ਕਰ ਰਿਹਾ ਸੀ। ਇਕ ਦਰਬਾਨ ਆਇਆ ਅਤੇ ਉਸ ਨੇ ਦੱਸਿਆ ਕਿ ਹੁਣੇ ਹੀ ਡੇਰੇ ਤੋਂ ਖ਼ਬਰ ਆਈ ਹੈ ਕਿ ਬੇਦੀਨ ਸਿੱਖਾਂ ਨੇ ਲਾਹੌਰ ਤੋਂ ਡੇਰੇ ਤੀਕ ਸਾਰੇ ਇਲਾਕੇ ਨੂੰ ਗਾਹ ਮਾਰਿਆ ਹੈ ਅਤੇ ਮਸੀਤਾਂ ਢਾਹ ਦਿੱਤੀਆਂ ਹਨ। ਇਹ ਸੁਣ ਕੇ ਖ਼ਾਨ ਨੂੰ ਬੜਾ ਗੁੱਸਾ ਚੜ੍ਹਿਆ ਤੇ ਕ੍ਰੋਧਿਤ ਹੋ ਕੇ ਕਹਿਣ ਲੱਗਾ, "ਹੈਫ ਕਿ ਇਨ੍ਹਾਂ ਕਾਫਰਾਂ ਦਾ ਮੋਮਨਾਂ ਉੱਤੇ ਜ਼ੋਰ ਪੈ ਗਿਆ ਹੈ, ਜੋ ਦੇਸ਼ ਅੱਗੇ ਦਾਰੁਲ ਇਸਲਾਮ ਸੀ, ਉਹ ਹੁਣ ਦਾਰੁਲ ਦਰਬ ਬਣ ਗਿਆ ਹੈ, ਇਸ ਕਰਕੇ ਅਹਿਲ ਇਸਲਾਮ ਨੂੰ ਬੜਾ ਦੁਖ ਹੋਇਆ ਹੈ। ਮੇਰੇ ਲਈ ਵਾਜਬ ਹੈ ਕਿ ਮੈਂ ਪਹਿਲਾਂ ਇਹ ਦੀਨ ਦਾ ਜੰਗ ਕਰਾਂ, ਤੇ ਬੇਦੀਨਾਂ ਨੂੰ ਕਤਲ ਕਰ ਕੇ ਇਨ੍ਹਾਂ ਦੇ ਸਿਰ ਵੱਢਾਂ ਤੇ ਸੀਨਾ ਪਾੜਾਂ, ਇਨ੍ਹਾਂ ਦੋਖੀਆਂ ਨੂੰ ਐਸੀ ਮਾਰ ਮਾਰਾਂ ਕਿ ਫਰਿਸ਼ਤੇ ਵਾਹ ਵਾਹ ਕਰਨ। ਇਨ੍ਹਾਂ ਦੇ ਲਹੂ ਦੀਆਂ ਨਦੀਆਂ ਵਗਾ ਦਿਆਂ। ਇਨ੍ਹਾਂ ਦੀਆਂ ਲੋਥਾਂ ਅੱਗ ਵਿਚ ਸਾੜਾਂ. . .।"

ਫਿਰ ਨਸੀਰ ਖ਼ਾਂ ਨੇ ਉਲਮਾਵਾਂ ਪਾਸੋਂ ਫਤਵਾ ਮੰਗਿਆ। ਸਭ ਨੇ ਕਿਹਾ ਕਿ ਇਸ ਤੋਂ ਚੰਗੀ ਗੱਲ ਹੋਰ ਨਹੀਂ ਹੋ ਸਕਦੀ। ਪਹਿਲਾਂ ਆਪਣੇ ਬਾਦਸ਼ਾਹ ਅਹਿਮਦ ਸ਼ਾਹ ਪਾਸੋਂ ਆਗਿਆ ਲੈ ਲੈਣੀ ਚਾਹੀਦੀ ਹੈ। ਇਕ ਪੱਤਰ ਲਿਖਿਆ ਗਿਆ ਤੇ ਇਕ ਤੇਜ਼-ਤਰਾਰ ਆਦਮੀ ਦੇ ਹੱਥ ਬਾਦਸ਼ਾਹ ਵੱਲ ਭੇਜਿਆ ਗਿਆ।

ਇਸ ਸਮੇਂ ਅਹਿਮਦ ਸ਼ਾਹ ਵੱਲੋਂ ਇਕ ਖ਼ਤ ਨਸੀਰ ਖਾਂ ਕੋਲ ਪੁੱਜਾ ਕਿ ਉਸ ਨੂੰ ਮੁਲਤਾਨ ਤੋਂ ਅਤੇ ਡੇਰੇ ਤੋਂ ਖ਼ਬਰਾਂ ਮਿਲੀਆਂ ਹਨ ਕਿ ਸਿੱਖਾਂ ਨੇ ਲਾਹੌਰ ਤੋਂ ਮੁਲਤਾਨ ਤਕ ਦੀਆਂ ਮਸੀਤਾਂ ਢਾਹ ਦਿੱਤੀਆਂ ਹਨ। ਸਾਰਾ ਇਲਾਕਾ ਗਾਹ ਲਿਆ ਹੈ। ਮੁਸਲਮਾਨਾਂ ਨੂੰ ਕੈਦ ਕਰ ਕੇ ਲੈ ਗਏ ਹਨ ਅਤੇ ਦੀਨ ਦੀਆਂ ਰਸਮਾਂ ਨੂੰ ਬੰਦ ਕਰ ਦਿੱਤਾ ਹੈ। ਇਹ ਕੁਝ ਤਾਂ ਹਾਲ ਹੋ ਗਿਆ ਹੈ। ਤੂੰ ਹੱਜ ਨੂੰ ਜਾਂਦਾ ਹੈਂ? ਇਨ੍ਹਾਂ ਨਾਲ ਜਹਾਦ ਕਰਨਾ ਹੱਜ ਨਾਲੋਂ ਕਈ ਦਰਜੇ ਵੱਧ ਕੇ ਹੈ। ਇਧਰੋਂ ਮੈਂ ਤੁਰਦਾ ਹਾਂ ਅਤੇ ਉਧਰੋਂ ਤੂੰ ਤੁਰ ਪੈ। ਅਸੀਂ

**ਪਿੰਡ ਤੇ ਡਾਕਖਾਨਾ : ਇੱਬਣ ਕਲਾਂ, ਝਬਾਲ ਰੋਡ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ। ਮੋ: ੯੭੮੦੬-੩੫੧੯੭*

ਦੋਵੇਂ ਰਲ ਕੇ ਇਨ੍ਹਾਂ ਦੀ ਜੜ੍ਹ-ਮੇਖ ਪੁੱਟ ਸੁੱਟੀਏ, ਇਨ੍ਹਾਂ ਦੇ ਘਰ-ਘਾਟ ਫੂਕੀਏ ਅਤੇ ਇਨ੍ਹਾਂ ਦੀਆਂ ਤੀਵੀਆਂ ਅਤੇ ਬੱਚਿਆਂ ਨੂੰ ਕੈਦ ਕਰੀਏ।

ਨਸੀਰ ਖਾਂ ਤੇ ਪਹਿਲਾਂ ਹੀ ਚਾਹੁੰਦਾ ਸੀ ਕਿ ਉਹ ਕਾਫਰਾਂ ਨੂੰ ਮਾਰ ਮੁਕਾਏ। ਸੋ ਉਸ ਨੇ ਹਰ ਪਾਸੇ ਜਹਾਦ ਲਈ ਸੁਨੇਹੇ ਭੇਜ ਦਿੱਤੇ। ਬਾਦਸ਼ਾਹ ਨਾਲ ਮਿਲਣ ਲਈ ਜਗ੍ਹਾ ਨਿਸ਼ਚਿਤ ਕਰ ਲਈ ਗਈ। ਹਰ ਪਾਸਿਓਂ ਗਾਜ਼ੀ ਇਕੱਠੇ ਹੋਣ ਲੱਗੇ। ਸਭ ਹਥਿਆਰਾਂ ਨਾਲ ਲੈਸ ਸਨ। ਨਸੀਰ ਖ਼ਾਂ ਬੜੀ ਸ਼ਾਨ-ਓ-ਸ਼ੌਕਤ ਨਾਲ ਕਲਾਤ ਤੋਂ ਤੁਰਿਆ। ਤੁਰਨ ਲਗਿਆਂ ਇੱਥੋਂ ਦਾ ਕਾਜ਼ੀ ਨੂਰ ਮੁਹੰਮਦ ਵੀ ਗਾਜ਼ੀ ਬਣਨ ਦੀ ਹਿਰਸ ਖਾਤਰ ਨਾਲ ਰਲ ਗਿਆ। ਨਸੀਰ ਖ਼ਾਂ ਨੂੰ ਪਤਾ ਸੀ ਕਿ ਕਾਜ਼ੀ ਨੂਰ ਮੁਹੰਮਦ ਕਵੀ ਹੈ। ਉਸ ਨੇ ਕਾਜ਼ੀ ਨੂਰ ਮੁਹੰਮਦ ਨੂੰ ਕਿਹਾ ਕਿ ਹੱਛਾ, ਜੇ ਤੂੰ ਹੁਣ ਸਾਡੇ ਨਾਲ ਚੱਲਿਆ ਹੀ ਹੈਂ ਤਾਂ ਸਾਡੀ ਬਹਾਦਰੀ ਦੀ ਕਵਿਤਾ ਤਿਆਰ ਕਰ ਦੇਵੀਂ। ਬੁੱਢੇ ਕਾਜ਼ੀ ਨੇ, ਜਿਸ ਦੀ ਦਾਹੜੀ ਚਿੱਟੀ ਹੋ ਚੁੱਕੀ ਸੀ, ਇਸ ਗੱਲ ਨੂੰ ਮੰਨ ਲਿਆ।

ਅਹਿਮਦ ਸ਼ਾਹ ਅਬਦਾਲੀ ਦੇ ਨਾਲ ਨਸੀਰ ਖ਼ਾਂ ਆਪਣੀ ਬਾਰ੍ਹਾਂ ਹਜ਼ਾਰ ਦੀ ਫੌਜ ਨਾਲ ਸ਼ਾਮਲ ਹੋਇਆ। ਰਸਤੇ ਵਿਚ ਅਲੱਗ-ਅਲੱਗ ਪੜਾਵਾਂ 'ਤੇ ਹੋਰ ਸਰਦਾਰ ਵੀ ਆਪਣੀਆਂ ਫੌਜਾਂ ਸਮੇਤ ਸ਼ਾਮਲ ਹੁੰਦੇ ਗਏ। ਕਾਜ਼ੀ ਨੂਰ ਮੁਹੰਮਦ ਨੇ ਉਨ੍ਹਾਂ ਸਾਰੇ ਪੜਾਵਾਂ ਅਤੇ ਸਰਦਾਰਾਂ ਦਾ ਜ਼ਿਕਰ ਕੀਤਾ ਹੈ।

ਇਸ ਜੰਗਨਾਮੇ ਵਿਚ ਕਾਜ਼ੀ ਨੂਰ ਮੁਹੰਮਦ ਨੇ ਇਕ ਪਾਸੜ ਤਸਵੀਰ ਖਿੱਚੀ ਹੈ, ਪਰ ਫਿਰ ਵੀ ਇਹ ਸਾਡੇ ਇਤਿਹਾਸ ਦਾ ਇਕ ਜ਼ਰੂਰੀ ਹਿੱਸਾ ਹੈ। ਭਾਵੇਂ ਕਿ ਕਵੀ ਕਾਜ਼ੀ ਨੂਰ ਮੁਹੰਮਦ ਸਿੰਘਾਂ ਨੂੰ ਸਗ (ਕੁੱਤੇ), ਸੂਰ, ਪਲੀਤ, ਮਲੇਸ਼ ਅਤੇ ਹੋਰ ਅਨੇਕਾਂ ਬੁਰੇ ਨਾਂਵਾਂ ਨਾਲ ਲਿਖਦਾ ਹੈ, ਪਰ ਕਿਤੇ ਕਿਤੇ ਉਸ ਦੀ ਕਲਮ ਸੱਚ ਬੋਲਣੋ ਵੀ ਨਹੀਂ ਰਹਿ ਸਕੀ। ਇਸ ਜੰਗਨਾਮੇ ਵਿਚ ਸਿੰਘਾਂ ਸੰਬੰਧੀ ਨਰੋਈ ਜਾਣਕਾਰੀ ਵੀ ਮਿਲਦੀ ਹੈ।

ਜਦੋਂ ਅਬਦਾਲੀ ਲਾਹੌਰ ਪੁੱਜਾ, ਤਾਂ ਲਾਹੌਰ ਦੇ ਤਖਤ 'ਤੇ ਬੈਠ ਕੇ ਉਸ ਨੇ ਸਲਾਹ ਕਰਨ ਲਈ ਸਾਰੇ ਸਿਰਕੱਢ ਸਰਦਾਰਾਂ ਨੂੰ ਬੁਲਾ ਲਿਆ। ਇਕ ਪਾਸੇ ਦੇਸ਼ ਦੇ ਵੱਡੇ-ਵੱਡੇ ਆਦਮੀ ਬੈਠੇ ਸਨ ਤੇ ਦੂਜੇ ਪਾਸੇ ਫੌਜਾਂ ਦੇ ਅਫ਼ਸਰਾਂ ਦੀ ਕਤਾਰ ਸੀ। ਬਾਦਸ਼ਾਹ ਹਰ ਇਕ ਨੂੰ ਪੁੱਛ ਰਿਹਾ ਸੀ ਕਿ ਦੱਸੋ ਕਿ ਹੁਣ ਲੜਾਈ ਕਿਸ ਤਰ੍ਹਾਂ ਦੀ ਕੀਤੀ ਜਾਵੇ? ਜਦੋਂ ਸਾਰੇ ਆਪੋ ਆਪਣੀ ਸਲਾਹ ਦੇ ਚੁੱਕੇ ਤਾਂ ਬਲੋਚਾਂ ਦੇ ਖਾਨ ਦੀ ਵਾਰੀ ਆਈ। ਉਸ ਨੇ ਕਿਹਾ ਕਿ ਬਾਦਸ਼ਾਹ! ਜੇਕਰ ਸਾਹਮਣੇ ਪਹਾੜ ਹੋਊ ਤਾਂ ਅਸੀਂ ਉਸ ਨੂੰ ਵੀ ਚੂਰ ਚੂਰ ਕਰ ਦੇਵਾਂਗੇ। ਇਨ੍ਹਾਂ ਸਿੱਖਾਂ ਦੀ ਕੀ ਗੱਲ ਹੈ, ਜਿਹੜੇ ਮਰਦਾਂ ਦੇ ਮੈਦਾਨ 'ਚ ਖਲੋ ਵੀ ਨਹੀਂ ਸਕਦੇ! ਇਹ ਚੋਰਾਂ ਵਾਂਗੂ ਚੋਰੀ ਆਉਂਦੇ ਹਨ ਤੇ ਕਾਇਰਾਂ ਵਾਲੀ ਲੜਾਈ ਕਰਦੇ ਹਨ। ਜੇਕਰ ਕਦੇ ਉਹ ਸਾਹਮਣੇ ਹੋ ਕੇ ਮਰਦਾਂ ਵਾਂਗ ਲੜਨ ਤਾਂ ਪਤਾ ਲੱਗ ਜਾਏ। ਬਾਦਸ਼ਾਹ! ਫੌਜ ਹੋਰ ਵਧਾਈ ਜਾਵੇ। ਉਨ੍ਹਾਂ ਵਿਚ ਹਲਚਲੀ ਪਾ ਦਿੱਤੀ ਜਾਵੇ। ਉਨ੍ਹਾਂ ਦਾ ਫਸਤਾ ਵੱਢ ਦੇਈਏ, ਉਨ੍ਹਾਂ ਦੀਆਂ ਇਸਤਰੀਆਂ ਬੱਚਿਆਂ ਨੂੰ ਕੈਦ ਕਰ ਲਈਏ।

ਇਹ ਸੁਣ ਕੇ ਅਬਦਾਲੀ ਕਹਿਣ ਲੱਗਾ ਕਿ ਹੈ ਤੇ ਬਿਲਕੁਲ ਠੀਕ, ਪਰ ਉਹ ਹੈ

ਕਿੱਥੇ ਹਨ? ਤਾਂ ਉਨ੍ਹਾਂ ਬਾਦਸ਼ਾਹ ਨੂੰ ਦੱਸਿਆ ਕਿ ਇਸ ਵੇਲੇ ਉਹ ਲੱਖੀ ਜੰਗਲ ਵਿਚ ਲੁਕੇ ਹੋਏ ਹਨ, ਜੋ ਇੱਥੋਂ ਡੇਢ ਸੌ ਕੋਹ ਹੈ। ਅਚਾਨਕ ਉਨ੍ਹਾਂ 'ਤੇ ਪੈ ਜਾਈਏ ਅਤੇ ਨਿੱਤ ਦਾ ਫਸਤਾ ਵੱਢ ਦੇਈਏ। ਸਭ ਨੂੰ ਇਹ ਸਲਾਹ ਪਸੰਦ ਆਈ ਅਤੇ ਸਾਰੇ ਆਪੋ ਆਪਣੇ ਡੇਰਿਆਂ ਨੂੰ ਚਲੇ ਗਏ।

ਅਗਲੇ ਦਿਨ ਅਜੇ ਸਵੇਰ ਹੋਈ ਹੀ ਸੀ ਕਿ ਨਿਯਮ ਅਨੁਸਾਰ ਸਾਰੇ ਸਰਦਾਰ ਬਾਦਸ਼ਾਹ ਪਾਸ ਹਾਜ਼ਰ ਹੋਏ ਹੀ ਸਨ ਕਿ ਪਿੱਛੋਂ ਫੌਜੀ ਸਾਮਾਨ ਅਤੇ ਫੌਜਾਂ ਦਾ ਰਖਵਾਲਾ, ਜਿਸ ਨੂੰ 'ਕਰਾਵਲ' ਕਿਹਾ ਜਾਂਦਾ ਸੀ ਹਫ਼ਦਾ ਹੋਇਆ ਪੁੱਜਾ ਤੇ ਉਸ ਨੇ ਦੱਸਿਆ ਕਿ ਸਿੱਖਾਂ ਨੇ ਹਮਲਾ ਕਰ ਦਿੱਤਾ ਹੈ।

ਫੌਜਾਂ ਪੁੱਜਦੀਆਂ ਤੀਕ ਸਿੰਘਾਂ ਨੇ ਰੀਝ ਨਾਲ ਕੱਟ-ਵੱਢ ਕਰ ਦਿੱਤੀ। ਸਭ ਪਾਸੇ ਤ੍ਰਾਹ-ਤ੍ਰਾਹ ਹੋ ਗਈ। ਸ਼ਾਮ ਤਕ ਗਹਿਗੱਚ ਲੜਾਈ ਹੋਈ। ਸਿੰਘਾਂ ਨੇ ਜੋ ਕਰਨਾ ਸੀ, ਕਰ ਕੇ, ਜੰਗਲੀਂ ਹਰਨ ਹੋ ਗਏ। ਮੁਗ਼ਲਾਂ ਦਾ ਮਿਹਣਾ ਤੱਤਕਾਲ ਲਾਹ ਦਿੱਤਾ ਕਿ ਸਿੰਘ ਸਾਹਵੇਂ ਹੋ ਕੇ ਨਹੀਂ ਲੜਦੇ।

ਕਾਜ਼ੀ ਨੂਰ ਮੁਹੰਮਦ ਲਿਖਦਾ ਹੈ ਕਿ ਸਿੱਖ ਨੱਸੇ ਤਾਂ ਰਾਹ ਵਿਚ ਕਿਤੇ ਨਹੀਂ ਖਲੋਤੇ, ਸਿੱਧੇ ਗੁਰੂ ਕੇ ਚੱਕ (ਸ੍ਰੀ ਅਮ੍ਰਿਤਸਰ) ਅੱਪੜੇ। ਬਾਦਸ਼ਾਹ ਨੇ ਜਦ ਸੁਣਿਆ ਕਿ ਸਿੱਖ ਗੁਰੂ ਕੇ ਚੱਕ ਨੂੰ ਗਏ ਹਨ ਤਾਂ ਉਸ ਨੇ ਕਿਹਾ ਕਿ ਮੈਂ ਹੁਣੇ ਹੀ ਉਧਰ ਨੂੰ ਜਾਂਦਾ ਹਾਂ ਤੇ ਗੁਰੂ ਕੇ ਚੱਕ ਨੂੰ ਧਰਤੀ ਦੇ ਬਰਾਬਰ ਕਰ ਦੇਂਦਾ ਹਾਂ। ਇਸ ਤੋਂ ਪਹਿਲਾਂ ਵੀ ਬਾਦਸ਼ਾਹ ਨੇ ਗੁਰੂ ਕੇ ਚੱਕ ਨੂੰ ਢਾਹਿਆ ਸੀ ਤੇ ਜ਼ਮੀਨ ਦੇ ਬਰਾਬਰ ਕਰ ਦਿੱਤਾ ਸੀ, ਪਰ ਸਿੱਖਾਂ ਨੇ ਫੇਰ ਬਣਾ ਲਿਆ ਸੀ।

ਬਾਦਸ਼ਾਹ ਨੇ ਸਾਰਾ ਅਸਬਾਬ ਤਾਂ ਲਾਹੌਰ ਛੱਡਿਆ ਅਤੇ ਆਪ ਸਾਰੀ ਫੌਜ ਲੈ ਕੇ ਛੜੀ ਸਵਾਰ ਤੁਰ ਪਿਆ। ਤਿੰਨ ਰਾਤਾਂ ਰਾਹ ਵਿਚ ਲੱਗੀਆਂ। ਜਦੋਂ ਚੌਥੀ ਰਾਤ 'ਚੱਕ' ਅੱਪੜੇ ਤਾਂ ਸਿੱਖਾਂ ਨੂੰ ਅੱਗੋਂ ਹੀ ਪਤਾ ਲੱਗ ਗਿਆ ਸੀ ਕਿ ਮੁਗ਼ਲ ਉਨ੍ਹਾਂ ਵੱਲ ਆ ਰਹੇ ਹਨ। ਸੋ ਉਹ 'ਚੱਕੋਂ' ਵੀ ਭੱਜ ਗਏ। ਉੱਥੇ ਕੋਈ ਕਾਫ਼ਰ ਨਹੀਂ ਸੀ, ਕੇਵਲ ਗੜ੍ਹੀ ਵਿਚ ਥੋੜੇ ਜਿਹੇ ਆਦਮੀ ਮਰਨ ਲਈ ਬੈਠ ਰਹੇ ਸਨ, ਜਿਨ੍ਹਾਂ ਦੀ ਮਨਸਾ ਆਪਣੀਆਂ ਜਾਨਾਂ ਗੁਰੂ ਉੱਤੋਂ ਕੁਰਬਾਨ ਕਰਨ ਦੀ ਸੀ। ਜਦ ਉਨ੍ਹਾਂ ਨੇ ਬਾਦਸ਼ਾਹ ਦੇ ਇਸਲਾਮੀ ਲਸ਼ਕਰ ਨੂੰ ਵੇਖਿਆ ਤਾਂ ਉਹ ਗੜ੍ਹੀ ਵਿੱਚੋਂ ਨਿਕਲੇ। ਉਨ੍ਹਾਂ ਦੀ ਗਿਣਤੀ ਕੁੱਲ ਤੀਹ ਸੀ। ਉਨ੍ਹਾਂ ਨੇ ਮਰਨ ਜਾਂ ਕਤਲ ਹੋ ਜਾਣ ਦਾ ਰਤਾ ਵੀ ਫਿਕਰ ਨਾ ਕੀਤਾ। ਉਹ ਗਾਜ਼ੀਆਂ ਦੇ ਗ਼ਲ ਆ ਪਏ ਅਤੇ ਸਾਰੇ ਦੇ ਸਾਰੇ ਮਾਰੇ ਗਏ। ਮੋਮਨ ਸੱਜੇ-ਖੱਬੇ ਬਥੇਰਾ ਨੱਸੇ, ਪਰ ਕੋਈ ਸਿੱਖ ਨਾ ਲੱਭਾ :

*ਬਰੂੰ ਆਮਦੰਦ ਆ ਜਮਾਂ ਅਜ਼ ਹਸਾਰ।*
*ਕਿ ਸੀ ਤਨ (੩੦) ਬੁਦੰਦ ਆ ਸਗਾਂ ਦਰ ਸ਼ੁਮਾਰ।*

ਇਹ ਉਹ ਸਾਕਾ ਹੈ, ਜਦੋਂ ਭਾਈ ਗੁਰਬਖਸ਼ ਸਿੰਘ ਜੀ ਪਿੰਡ ਲੀਲ ਵਾਲਿਆਂ ਨੇ ਆਪਣੇ ੩੦ ਸਿੰਘਾਂ ਸਾਥੀਆਂ ਨਾਲ ਸ਼ਹਾਦਤ ਪ੍ਰਾਪਤ ਕੀਤੀ ਸੀ। ਇਨ੍ਹਾਂ ਦਾ ਸ਼ਹੀਦੀ

ਸਥਾਨ ਸ੍ਰੀ ਅਕਾਲ ਤਖਤ ਸਾਹਿਬ ਜੀ ਦੇ ਕੋਲ ਹੈ।

੬ ਕੱਤਕ, ਐਤਵਾਰ ਨੂੰ ਦੀਵਾਲੀ ਸੀ ਤੇ ਉਸ ਦਿਨ ਸੂਰਜ ਗ੍ਰਹਿਣ ਵੀ ਸੀ। ਸਭ ਸੰਸਾਰ ਨੂੰ ਪਤਾ ਸੀ ਕਿ ਦੀਵਾਲੀ ਸਮੇਂ ਖਾਲਸਾ ਗੁਰੂ ਕੇ ਚੱਕ ਜ਼ਰੂਰ ਹੀ ਪੁੱਜੇਗਾ। ਅਬਦਾਲੀ ਰਾਤੋ-ਰਾਤ ਤੁਰ ਕੇ ਦਿਨ ਚੜ੍ਹਦੇ ਨੂੰ ਆ ਪਿਆ ਕਿ ਸਿੰਘ ਭੱਜ ਨਾ ਜਾਣ। ਸਿੰਘ ਡਟ ਕੇ ਲੜੇ। ਸਾਰਾ ਦਿਨ ਹੱਲੇ ਉੱਤੇ ਹੱਲਾ ਹੁੰਦਾ ਰਿਹਾ। ਸ਼ਾਮ ਹੋਣ ਲੱਗੀ ਤਾਂ ਅਬਦਾਲੀ ਭੱਜਣ ਲੱਗਾ। ਸਿੰਘਾਂ ਨੇ ਹੋਕਾ ਦਿੱਤਾ ਕਿ ਬਿੱਲਾ ਭੱਜਣ ਨਹੀਂ ਦੇਣਾ। ਫੜ ਲਵੋ ਬਿੱਲਾ! ਅਬਦਾਲੀ ਦੇ ਪੈਰ ਉੱਖੜ ਗਏ। ਪਾਣੀਪਤ ਦਾ ਵਿਜਈ ਸਿੰਘਾਂ ਨੂੰ ਮਾਰਨ ਆਇਆ, ਪਰ ਆਪ ਜਾਨ ਛੁਡਾ ਕੇ ਭੱਜ ਉੱਠਿਆ। ਸਿੰਘਾਂ ਨੇ ਲਾਹੌਰ ਤਕ ਖਹਿੜਾ ਨਾ ਛੱਡਿਆ।

ਇਸੇ ਤਰ੍ਹਾਂ ਅਬਦਾਲੀ ਦੇ ਸਿੰਘਾਂ ਨਾਲ ਕਈ ਭੇੜ ਹੋਏ। ਸਿੱਖ ਸਰਦਾਰਾਂ ਨੇ ਇਕੱਠੇ ਹੋ ਕੇ ਉਸ ਨੂੰ ਲੋਹੇ ਦੇ ਚਨੇ ਵੀ ਚਬਾਏ।

ਇਸ ਸਮੇਂ ਤਕ ਸਿੰਘਾਂ ਨੇ ਦੇਸ਼ (ਪੁਰਾਤਨ ਪੰਜਾਬ) ਆਪਸ ਵਿਚ ਵੰਡ ਲਿਆ ਹੋਇਆ ਸੀ। ਸਿੱਖ ਮਿਸਲਾਂ ਦੀ ਸਥਾਪਤੀ ਹੋ ਚੁੱਕੀ ਸੀ। ਕਾਜ਼ੀ ਨੂਰ ਮੁਹੰਮਦ ਅਨੁਸਾਰ ਮੁਲਤਾਨ ਤਕ ਦਾ ਇਲਾਕਾ ਇਨ੍ਹਾਂ ਨੇ ਆਪਣੀ ਤਾਬੇਦਾਰੀ ਵਿਚ ਕਰ ਲਿਆ ਸੀ। ਪਟਿਆਲਾ-ਪਤੀ ਬਾਬਾ ਆਲਾ ਸਿੰਘ ਨੂੰ ਉਹ 'ਆਲਾ ਜੱਟ' ਲਿਖਦਾ ਹੈ ਕਿ ਉਹ ਬਾਦਸ਼ਾਹ (ਅਬਦਾਲੀ) ਦੀ ਖ਼ਿਦਮਤ ਵਿਚ ਹਾਜ਼ਰ ਹੋਇਆ। ਉਸ ਨੂੰ ਬਾਦਸ਼ਾਹ ਨੇ ਸਿੱਖਾਂ ਤੋਂ ਆਪਣੀ ਹਿਫ਼ਾਜ਼ਤ ਲਈ ਆਪਣੇ ਨਾਲ ਰੱਖਿਆ। ਉਸ ਦੀ ਖ਼ਿਦਮਤ ਤੋਂ ਖੁਸ਼ ਹੋ ਕੇ ਉਸ ਨੂੰ ਸਰਹੰਦ ਲਾਗਲਾ ਸਾਰਾ ਇਲਾਕਾ ਬਖਸ਼ ਦਿੱਤਾ। ਸਰਹੰਦ ਸ਼ਹਿਰ ਸਾਰਾ ਹੀ ਉੱਜੜਿਆ ਹੋਇਆ ਸੀ। ਉੱਥੇ ਇਕ ਵੀ ਜੀਅ ਨਹੀਂ ਸੀ। ਕੇਵਲ ਉੱਲੂ ਬੋਲਦੇ ਸਨ। ਉਹ ਇਹ ਵੀ ਲਿਖਦਾ ਹੈ ਕਿ ਬਾਦਸ਼ਾਹ ਸਿੱਖਾਂ ਤੋਂ ਬਚਦਾ ਹੋਇਆ, ਭਾਰੀ ਨੁਕਸਾਨ ਕਰਵਾ ਕੇ ਵਾਪਸ ਮੁੜ ਪਿਆ। ਬਾਦਸ਼ਾਹ ਨੇ ਦੀਨ ਦੀ ਲੜਾਈ ਕੀਤੀ ਹੈ। ਅੱਲ੍ਹਾ, ਉਸ ਨੂੰ ਜਿੱਤ ਦੇਵੇ। ਸਿੱਖਾਂ ਦੀ ਜੜ੍ਹ-ਮੇਖ ਪੁੱਟ ਦੇਵੇ, ਇਤਿਆਦਿ।

ਇਹ 'ਜੰਗਨਾਮਾ' ਕਾਜ਼ੀ ਨੂਰ ਮੁਹੰਮਦ ਨੇ ਵਾਪਸ ਆਪਣੇ ਦੇਸ਼ ਪਰਤ ਕੇ ਸੰਪੂਰਨ ਕੀਤਾ। ਇਸ ਵਿਚ ਉਸ ਦੀ ਸਿੱਖਾਂ ਪ੍ਰਤੀ ਮਾੜੀ ਸ਼ਬਦਾਵਲੀ ਵਰਤਣੀ ਕੁਦਰਤੀ ਹੈ, ਪਰ ਫਿਰ ਵੀ ਇਕ ਕਵੀ ਹੋਣ ਦੇ ਨਾਤੇ ਉਸ ਦੀ ਕਲਮ ਸੱਚ ਵੀ ਬੋਲਦੀ ਦਿੱਸਦੀ ਹੈ। ਜਦੋਂ ਸਿੱਖਾਂ ਦੀ ਸਿਫਤ ਕਰਦਾ ਹੈ ਕਿ:

"ਓਧਰ ਸਿੱਖ ਵੀ ਆਪਣੀ ਸੈਨਾ ਲਈ ਖੜੇ ਸਨ। ਉਨ੍ਹਾਂ ਦੀ ਸੈਨਾ ਦੇ ਵਿਚਕਾਰ (ਸਰਦਾਰ) ਜੱਸਾ ਸਿੰਘ ਕਲਾਲ (ਆਹਲੂਵਾਲੀਆ) ਸੀ, ਜੋ 'ਪਹਾੜ ਵਾਂਗ' ਡਟਿਆ ਹੋਇਆ ਸੀ। ਇਸ ਦੇ ਨਾਲ (ਸਰਦਾਰ) ਜੱਸਾ ਸਿੰਘ ਤਰਖਾਣ (ਰਾਮਗੜ੍ਹੀਆ) ਸੀ, ਜੋ ਆਪਣੀ ਡੀਲ ਡੌਲ ਤੋਂ 'ਬਿਫਰਿਆ ਸ਼ੇਰ' ਲੱਗ ਰਿਹਾ ਸੀ। ਹੋਰ ਵੀ ਕਈ ਸੂਰਮੇ ਸੈਨਾ ਦੇ ਵਿਚਕਾਰ (ਸਰਦਾਰ) ਜੱਸਾ ਸਿੰਘ ਦੇ ਨਾਲ ਸਨ। ਸੱਜੇ ਪਾਸੇ (ਸਰਦਾਰ) ਚੜਤ ਸਿੰਘ ਸੀ, ਜਿਸ ਦੇ ਨਾਲ (ਸਰਦਾਰ) ਝੰਡਾ ਸਿੰਘ, (ਸਰਦਾਰ) ਲਹਿਣਾ ਸਿੰਘ ਤੇ

(ਸਰਦਾਰ) ਜੈ ਸਿੰਘ ਸਨ। ਖੱਬੇ ਹੱਥ (ਸਰਦਾਰ) ਹਰੀ ਸਿੰਘ ਭੰਗੀ, (ਸਰਦਾਰ) ਗੁਲਾਬ ਸਿੰਘ ਭੰਗੀ, (ਸਰਦਾਰ) ਗੁਜਰ ਸਿੰਘ, (ਸਰਦਾਰ) ਗੁਲਾਬ ਸਿੰਘ ਸਨ।"

ਇਸ ਤੋਂ ਅੱਗੇ ਉਹ ਫਿਰ ਲਿਖਦਾ ਹੈ: "ਸਿੰਘਾਂ ਨੂੰ ਸਗਾਂ ਨਾ ਕਹਿ, ਉਹ ਸ਼ੇਰ ਹਨ। ਉਹ ਮਰਦਾਂ ਦੇ ਮਰਦਾਨੇ ਸ਼ੇਰਾਂ ਵਾਂਗ ਦਲੇਰ ਹਨ। ਭਲਾ ਕੋਈ ਰਣ ਦਾ ਸੂਰਮਾ, ਜੋ ਲੜਾਈ ਵਿਚ ਸ਼ੀਹ ਵਾਂਗ ਬੁੱਕੇ, ਕਦੇ (ਕੁੱਤਾ) ਸਗ ਹੋ ਸਕਦਾ ਹੈ? ਜੇਕਰ ਤੈਨੂੰ ਲੜਾਈ ਸਿੱਖਣ ਦੀ ਚਾਹ ਹੈ ਤਾਂ ਰਣ-ਭੂਮੀ ਵਿਚ ਇਨ੍ਹਾਂ ਦੇ ਸਾਹਮਣੇ ਹੋ। ਉਹ ਤੈਨੂੰ ਜੰਗ ਦੇ ਐਸੇ ਢੰਗ ਸਿਖਾਉਣਗੇ ਕਿ ਸਭ ਵਾਹ ਵਾਹ ਕਰ ਉੱਠਣਗੇ। ਹਿੰਦ ਦੀ ਬੋਲੀ ਵਿਚ ਸਿੰਘ ਨੂੰ ਸ਼ੇਰ ਕਹਿੰਦੇ ਹਨ ਅਤੇ ਲੜਾਈ ਦੇ ਸਮੇਂ ਤਾਂ ਇਹ ਸੱਚਮੁਚ ਹੀ ਸ਼ੇਰ ਹਨ। ਇਹ ਮੌਜ ਮੇਲੇ ਵਿਚ ਹਾਤਮ ਨੂੰ ਵੀ ਪਿੱਛੇ ਸੁੱਟ ਜਾਂਦੇ ਹਨ।"

ਇਨ੍ਹਾਂ ਦੇ ਸਰੀਰ ਵੇਖੋ ਤਾਂ ਹਰ ਇਕ ਪਾਸਿਓਂ ਇਸ ਤਰਾਂ ਲਗਦਾ ਹੈ ਕਿ ਜਿਵੇਂ ਇਕ ਪਹਾੜ ਦਾ ਟਿੱਲਾ ਹੋਵੇ। ਡੀਲ ਡੌਲ ਵਿਚ ਪੰਜਾਹ ਮਰਦਾਂ ਤੋਂ ਵਧੀਕ ਹਨ। ਕਿਹਾ ਜਾਂਦਾ ਹੈ ਕਿ ਬਹਿਰਾਮ ਗੌਰ ਸ਼ੇਰਾਂ ਦਾ ਸ਼ਿਕਾਰ ਕਰਦਾ ਸੀ ਤੇ ਸ਼ੇਰਾਂ ਦੀਆਂ ਚੀਕਾਂ ਕਢਵਾ ਦੇਂਦਾ ਸੀ, ਪਰ ਜੇਕਰ ਬਹਿਰਾਮ ਗੌਰ ਵੀ ਇਨ੍ਹਾਂ ਸਿੱਖਾਂ ਦੇ ਸਾਹਮਣੇ ਆ ਜਾਵੇ ਤਾਂ ਉਹ ਵੀ ਸਿਰ ਨੀਵਾਂ ਕਰ ਦੇਵੇ।

ਜਦ ਇਹ ਹੱਥ ਤਲਵਾਰ (ਕਿਰਪਾਨ) ਫੜਦੇ ਹਨ ਤਾਂ ਸਿੰਧ ਤਕ ਮਾਰੋ-ਮਾਰ ਕਰਦੇ ਚਲੇ ਜਾਂਦੇ ਹਨ। ਕੋਈ ਇਨ੍ਹਾਂ ਦੇ ਸਾਹਮਣੇ ਅੜ ਨਹੀਂ ਸਕਦਾ। ਜਦ ਇਹ ਨੇਜੇ ਦੀ ਅਣੀ ਉੱਪਰ ਵੱਲ ਚੁੱਕਦੇ ਹਨ ਤਾਂ ਅੱਗੇ ਭਾਵੇਂ ਕੋਹ-ਕਾਫ ਹੋਵੇ, ਇਹ ਉਸ ਨੂੰ ਵੀ ਲੀਰਾਂ ਕਰ ਦੇਂਦੇ ਹਨ। ਜਦੋਂ ਕਮਾਨ ਦਾ ਚਿਲ੍ਹਾ ਖਿੱਚ ਕੇ ਕੰਨ ਤਕ ਲੈ ਜਾਂਦੇ ਹਨ ਤਾਂ ਵੈਰੀ ਦਾ ਸਰੀਰ ਥਰ-ਥਰ ਕੰਬਣ ਲੱਗ ਜਾਂਦਾ ਹੈ। ਲੜਾਈ ਦੇ ਸਮੇਂ ਬੰਦੂਕ ਫੜਦੇ ਹਨ ਤਾਂ ਸ਼ੇਰਾਂ ਵਾਂਗ ਬੁਕਦੇ ਹਨ। ਇਹ ਪੈਲਾਂ ਪਾਉਂਦੇ ਰਣ-ਭੂਮੀ ਵਿਚ ਆਉਂਦੇ ਹਨ ਤੇ ਕਈਆਂ ਦੇ ਸੀਨੇ ਚੀਰ ਦੇਂਦੇ ਹਨ। ਭਾਵੇਂ ਬੰਦੂਕਾਂ ਹਰ ਕਿਸੇ ਪਾਸ ਬਥੇਰੀਆਂ ਹਨ, ਪਰ ਇਨ੍ਹਾਂ ਨਾਲੋਂ ਵਧ ਕੇ ਜਾਣਨ ਵਾਲਾ ਕੋਈ ਨਹੀਂ ਹੈ। ਇਹ ਸੱਜੇ ਖੱਬੇ, ਅੱਗੇ ਪਿੱਛੇ ਲਗਾਤਾਰ ਗੋਲੀਆਂ ਦਾਗੀ ਜਾਂਦੇ ਹਨ। ਜੇਕਰ ਮੇਰੀ ਗੱਲ ਦਾ ਵਿਸ਼ਵਾਸ ਨਹੀਂ ਤਾਂ ਮੇਰੀ ਗੱਲ ਦੇ ਗਵਾਹ ਉਹ ਤੀਹ ਹਜ਼ਾਰ ਸੂਰਮੇ ਹਨ, ਜੋ ਲੜਾਈ ਵਿਚ ਇਨ੍ਹਾਂ ਸਿੱਖਾਂ ਨੂੰ ਵੇਖ ਚੁੱਕੇ ਹਨ।

ਜੇਕਰ ਇਹ ਭੱਜ ਉੱਠਣ ਤਾਂ ਭੁੱਲ ਕੇ ਵੀ ਇਨ੍ਹਾਂ ਨੂੰ ਭੱਜ ਗਏ ਨਾ ਸਮਝਣਾ। ਇਹ ਵੀ ਇਨ੍ਹਾਂ ਦੀ ਲੜਾਈ ਦਾ ਇਕ ਢੰਗ ਹੈ। ਵੇਖਿਓ, ਇਨ੍ਹਾਂ ਦੀ ਇਸ ਫਾਹੀ ਤੋਂ ਬਚਣਾ। ਜਦੋਂ ਵੈਰੀ ਇਨ੍ਹਾਂ ਦੇ ਮਗਰ ਭੱਜਦਾ ਹੈ ਤਾਂ ਆਪਣੇ ਲਸ਼ਕਰ ਦੀ ਸਹਾਇਤਾ ਤੋਂ ਦੂਰ ਚਲਿਆ ਜਾਂਦਾ ਹੈ, ਫਿਰ ਇਹ ਪਿੱਛੇ ਮੁੜ ਪੈਂਦੇ ਹਨ। ਫਿਰ ਤਾਂ ਇਹ ਪਾਣੀ ਵਿਚ ਵੀ ਅੱਗ ਲਾ ਦੇਂਦੇ ਹਨ।

ਇਨ੍ਹਾਂ ਸਿੱਖਾਂ ਨੇ ਪਸ਼ੌਰ ਤੇ ਮੁਲਤਾਨ ਸ਼ਹਿਰਾਂ ਨੂੰ ਉਨ੍ਹਾਂ ਦੇ ਅੰਦਰ ਜਾ ਕੇ ਸੋਧਿਆ ਹੈ ਅਤੇ ਇਨ੍ਹਾਂ ਸ਼ਹਿਰਾਂ ਨੂੰ ਲੁੱਟ ਖਾਧਾ (ਜਿੱਤ ਲਿਆ) ਹੈ।

ਇਨ੍ਹਾਂ ਦੀ ਲੜਾਈ ਦੀ ਇਕ ਹੋਰ ਗੱਲ ਸੁਣੋ! ਇਹ ਬੇ-ਹਥਿਆਰ 'ਤੇ ਵਾਰ ਨਹੀਂ ਕਰਦੇ, ਨਾ ਇਹ ਕਿਸੇ ਤ੍ਰੀਮਤ ਦਾ ਗਹਿਣਾ ਜਾਂ ਪੈਸਾ ਲੁੱਟਦੇ ਹਨ। ਇਸਤਰੀ ਭਾਵੇ ਰਾਣੀ, ਗੋਲ਼ੀ ਜਾਂ ਕੋਈ ਵੀ ਹੋਏ, ਇਹ ਵਿਭਚਾਰ ਨਹੀਂ ਕਰਦੇ। ਇਹ ਇਸਤਰੀ ਨੂੰ ਭਾਵੇਂ ਉਹ ਜਵਾਨ ਹੋਏ, 'ਬੁੱਢੀ' ਕਹਿੰਦੇ ਹਨ, ਭਾਵ ਵੱਡੀ ਉਮਰ ਵਾਲੀ ਇਸਤਰੀ। ਕਾਜ਼ੀ ਨੂਰ ਮੁਹੰਮਦ ਸਿੱਖਾਂ ਦੀਆਂ ਗੱਲਾਂ ਬਾਰੇ ਜ਼ਿਕਰ ਕਰਦਾ ਹੈ:

(ਸਰਦਾਰ) ਝੰਡਾ ਸਿੰਘ ਨੇ ਚੰਨੀਉਟ ਮੱਲੀ ਹੋਈ ਹੈ। ਚੱਠਿਆਂ ਦਾ ਤੇ ਝੰਗ ਦਾ ਇਲਾਕਾ (ਸਰਦਾਰ) ਹਰੀ ਸਿੰਘ ਭੰਗੀ ਪਾਸ ਹੈ। (ਸਰਦਾਰ) ਕਰਮ ਸਿੰਘ ਕੋਲ ਵੀਰ ਪਲਾੜਾ ਅਤੇ (ਸਰਦਾਰ) ਜੈ ਸਿੰਘ ਕੋਲ ਪੜੋਲ ਹੈ। (ਸਰਦਾਰ) ਜੱਸਾ ਸਿੰਘ ਕਲਾਲ (ਆਹਲੂਵਾਲੀਆ) ਪਾਸ ਕਲਾਨੌਰ ਅਤੇ ਦੁਆਬਾ ਹੈ। (ਸਰਦਾਰ) ਜੱਸਾ ਸਿੰਘ ਤਰਖਾਣ (ਰਾਮਗੜ੍ਹੀਆ) ਕੋਲ ਜਲੰਧਰ, ਬਟਾਲਾ ਹੈ। ਸਾਰਾ ਇਲਾਕਾ ਦੋਵੇਂ ਰਲ ਕੇ ਖਾਂਦੇ ਹਨ। (ਸਰਦਾਰ) ਗੁਜਰ ਸਿੰਘ ਤੇ (ਸਰਦਾਰ) ਲਹਿਣਾ ਸਿੰਘ ਵਣੀਆ ਕਿਆਂ ਨੂੰ ਖਾਂਦੇ ਹਨ। (ਸਰਦਾਰ) ਔਗੜ ਸਿੰਘ ਤੇ (ਸਰਦਾਰ) ਸਾਂਵਲ ਸਿੰਘ ਦਾ ਇਲਾਕਾ ਸੱਯਦਾਂ ਦੀ ਪਿੰਡੀ ਤੀਕ ਹੈ। (ਸਰਦਾਰ) ਚੜਤ ਸਿੰਘ ਪਾਸ ਰੋਹਤਾਸ ਹੈ। ਇਹ ਸ਼ਹਿਰ ਇਸੇ ਨੇ ਹੀ ਵਸਾਇਆ ਹੈ। (ਸਰਦਾਰ) ਨੱਥਾ ਸਿੰਘ ਪਾਸ ਦੀਪਾਲਪੁਰ ਹੈ। ਇਸ ਦੇ ਨਾਲ (ਸਰਦਾਰ) ਕਰਮ ਸਿੰਘ ਤੇ (ਸਰਦਾਰ) ਜੱਸਾ ਸਿੰਘ ਦਾ ਭਰਾ ਹਿੱਸੇਦਾਰ ਹਨ।

ਇਸ ਤੋਂ ਇਲਾਵਾ ਹੋਰ ਵੱਡੇ-ਵੱਡੇ ਸਿੱਖ ਹਨ, ਜਿਨ੍ਹਾਂ ਨੇ ਹੋਰ ਇਲਾਕੇ ਮੱਲੇ ਹੋਏ ਹਨ। ਸਰਹੰਦ ਤੋਂ ਲੈ ਕੇ ਲਾਹੌਰ ਤੇ ਮੁਲਤਾਨ ਬਲਕਿ ਡੇਰ੍ਹਿਆਂ ਤਕ ਸਭ ਇਨ੍ਹਾਂ ਦੀ ਮਾਤਹਿਤ ਹਨ। ਇਹ ਦੇਸ਼ ਇਨ੍ਹਾਂ ਨੇ ਆਪਸ ਵਿਚ ਵੰਡ ਲਿਆ ਹੋਇਆ ਹੈ। ਆਪ ਹੀ ਖਾਂਦੇ ਹਨ, ਕਿਸੇ ਦੀ ਰਤਾ ਪਰਵਾਹ ਨਹੀਂ ਕਰਦੇ। ਸੋ ਮੁਸਲਮਾਨਾਂ ਲਈ ਵਾਜਬ ਹੈ ਕਿ ਭਾਵੇਂ ਉਹ ਦੂਰ ਹੋਣ ਜਾਂ ਨੇੜੇ ਇਨ੍ਹਾਂ ਉੱਤੇ ਆ ਪੈਣ ਅਤੇ ਇਨ੍ਹਾਂ ਦੀ ਜੜ੍ਹ-ਮੇਖ ਪੁੱਟ ਸੁੱਟਣ। ਹੇ ਅੱਲ੍ਹਾ! ਮੇਰੇ ਬਾਦਸ਼ਾਹ ਨੂੰ ਜਿੱਤ ਦੇ, ਜਿਹੜਾ ਨਬੀ ਖਾਤਰ ਤੇ ਲੋਕਾਂ ਦੇ ਭਲੇ ਖਾਤਰ ਯਤਨ ਕਰ ਰਿਹਾ ਹੈ। ਅੱਲ੍ਹਾ ਇਨ੍ਹਾਂ ਦਾ ਨਾਮ ਧਰਤੀ ਤੋਂ ਉਡਾ ਦੇਵੇ।

ਉਪਰੋਕਤ ਵੇਰਵਿਆਂ ਤੋਂ ਪਤਾ ਲਗਦਾ ਹੈ ਕਿ ਖਾਲਸਾ ਜੀ ਨੇ ੧੭੬੪ ਈ: ਤੋਂ ਪਹਿਲਾਂ ਮੁਲਤਾਨ, ਝੰਗ, ਚਿਨਓਟ ਆਦਿ ਤਕ ਦਾ ਇਲਾਕਾ ਆਪਣੇ ਤਾਬੇ ਕਰ ਲਿਆ ਸੀ। ਖਾਲਸਾ ਪੂਰਾ ਸ਼ਕਤੀਸ਼ਾਲੀ ਖਾਲਸਾ ਬਣ ਚੁੱਕਾ ਸੀ। ਬੇਸ਼ੱਕ ਕਾਜ਼ੀ ਨੂਰ ਮੁਹੰਮਦ ਨੇ ਟੂਕ-ਮਾਤਰ ਚੰਦ ਸਿੱਖ ਸਰਦਾਰਾਂ ਦੇ ਨਾਮ ਤੇ ਇਲਾਕੇ ਲਿਖੇ ਹਨ, ਪਰ ਉਹ ਜ਼ਰੂਰ ਸਿੰਘਾਂ ਦੀ ਬਹਾਦਰੀ ਤੋਂ ਬਹੁਤ ਹੀ ਜ਼ਿਆਦਾ ਪ੍ਰਭਾਵਿਤ ਹੋਇਆ ਹੋਵੇਗਾ ਜਿਸ ਨਾਲ ਸਹਿਜ ਸੁਭਾਅ ਹੀ ਉਸ ਪਾਸੋਂ ਉਸ ਸਮੇਂ ਦਾ ਸੱਚ ਕਲਮਬੰਦ ਹੋ ਗਿਆ, ਜਿਸ ਤੋਂ ਸਾਨੂੰ ਉਸ ਸਮੇਂ ਦੇ ਸਿੰਘਾਂ ਦੀ ਬਹਾਦਰੀ ਦਾ ਪਤਾ ਲਗਦਾ ਹੈ। ■

# ਭਾਈ ਮਹਾਰਾਜ ਸਿੰਘ ਜੀ

*-ਡਾ. ਪਰਮਜੀਤ ਸਿੰਘ ਮਾਨਸਾ**

ਅੰਗਰੇਜ਼ਾਂ ਦਾ ਅਜੇ ਤਕ ਪੰਜਾਬ 'ਤੇ ਪੂਰਾ ਕਬਜ਼ਾ ਨਹੀਂ ਸੀ ਹੋਇਆ ਕਿ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਦੀ ਸ਼ਹੀਦੀ ਹੋ ਗਈ। ਕਹਿੰਦੇ ਹਨ ਕਿ ਜਦ ਸਹਿਣਸ਼ੀਲਤਾ ਦੀ ਹੱਦ ਹੋ ਜਾਵੇ, ਤਦ ਪਵਿੱਤਰ ਹਿਰਦੇ ਵਿੱਚੋਂ ਬੀਰ ਰਸ ਨਿਕਲਦਾ ਹੈ। ਬਾਬਾ ਬੀਰ ਸਿੰਘ ਜੀ ਦੀ ਸ਼ਹਾਦਤ ਤੋਂ ਬਾਅਦ ਭਾਈ ਮਹਾਰਾਜ ਸਿੰਘ ਜੀ ਅੰਗਰੇਜ਼ਾਂ ਦੀਆਂ ਕੂਟਨੀਤਕ ਚਾਲਾਂ ਨੂੰ ਚੰਗੀ ਤਰ੍ਹਾਂ ਸਮਝ ਗਏ ਸਨ। ਅੰਗਰੇਜ਼ਾਂ ਦੀ ਸ਼ਾਹੀ ਕੈਦਣ ਮਹਾਰਾਣੀ ਜਿੰਦਾਂ ਨੇ ਵੀ ਖ਼ਤ ਲਿਖ ਕੇ ਆਪ ਜੀ ਪਾਸੋਂ ਸਹਾਇਤਾ ਦੀ ਮੰਗ ਕੀਤੀ ਸੀ। ਆਖ਼ਰ ਦੁਖੀਆਂ ਦਾ ਦਰਦ ਨਾ ਸਹਾਰਦੇ ਹੋਏ ਭਾਈ ਮਹਾਰਾਜ ਸਿੰਘ ਜੀ ਨੇ ਸ੍ਰੀ ਅੰਮ੍ਰਿਤਸਰ ਦੀ ਪਵਿੱਤਰ ਧਰਤੀ 'ਤੇ ਬੈਠ ਕੇ ਇਹ ਪ੍ਰਣ ਲਿਆ:-

"ਅੰਗਰੇਜ਼ਾਂ ਨੂੰ ਪਹਿਲਾਂ ਪੰਜਾਬ ਅਤੇ ਫਿਰ ਹਿੰਦੁਸਤਾਨ ਵਿੱਚੋਂ ਕੱਢਣ ਲਈ ਆਪਣੀ ਪੂਰੀ ਸ਼ਕਤੀ ਆਖ਼ਰੀ ਦਮ ਤਕ ਲਗਾ ਦੇਵਾਂਗਾ। ਕਿਸੇ ਦੇਸ਼ਧ੍ਰੋਹੀ ਤਾਕਤ ਨਾਲ ਕਦੇ ਮੇਲ ਜੋਲ ਨਹੀਂ ਕਰਾਂਗਾ। ਮੰਦੇ ਭਾਗਾਂ ਨਾਲ ਜੇ ਵਾਹਿਗੁਰੂ ਨੂੰ ਜਿੱਤ ਮਨਜ਼ੂਰ ਨਾ ਹੋਈ, ਤਦ ਵੀ ਦੁਸ਼ਮਣ ਅੱਗੇ ਹਥਿਆਰ ਨਹੀਂ ਸੁੱਟਾਂਗਾ।"

ਐਸੇ ਮਹਾਂ ਨਾਇਕ ਭਾਈ ਮਹਾਰਾਜ ਸਿੰਘ ਜੀ ਦਾ ਜਨਮ ਸੰਨ ੧੭੮੦ ਈ: ਵਿਚ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਰੱਬੋਂ ਵਿਖੇ ਸ. ਕੇਸਰ ਸਿੰਘ ਦੇ ਗ੍ਰਹਿ ਮਾਤਾ ਦਇਆ ਕੌਰ ਜੀ ਦੀ ਕੁੱਖੋਂ ਹੋਇਆ।

ਮਾਤਾ-ਪਿਤਾ ਨੇ ਆਪ ਜੀ ਦਾ ਨਾਂ ਨਿਹਾਲ ਸਿੰਘ ਰੱਖਿਆ। ਬਚਪਨ ਵਿਚ ਆਪ ਜੀ ਦੀ ਸੰਗਤ ਨਿਰਮਲੇ ਸੰਤਾਂ ਨਾਲ ਹੋਈ। ਆਪ ਜੀ ਨੇ ਠੀਕਰੀਵਾਲ ਵਿਚ ਬਾਬਾ ਬੋਤਾ ਸਿੰਘ ਦੇ ਡੇਰੇ ਵਿਚ ਅੰਮ੍ਰਿਤ ਛਕਿਆ। ਆਪ ਦਾ ਨਾਂ ਟਹਿਲ ਸਿੰਘ ਰੱਖਿਆ ਗਿਆ। ਭਾਈ ਸਮੁੰਦ ਸਿੰਘ ਜੀ ਦੀ ਸੰਗਤ ਕਰਕੇ ਆਪ ਜੀ ਦਾ ਸੰਪਰਕ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਵਾਲਿਆਂ ਨਾਲ ਹੋਇਆ। ਜਦੋਂ ਭਾਈ ਸਮੁੰਦ ਸਿੰਘ ਜੀ ਭਾਈ ਟਹਿਲ ਸਿੰਘ ਨੂੰ ਨਾਲ ਲੈ ਕੇ ਨੌਰੰਗਾਬਾਦ ਵਿਖੇ ਬਾਬਾ ਜੀ ਦੀ ਸੇਵਾ ਵਿਚ ਪਹੁੰਚੇ ਤਾਂ ਬਾਬਾ ਜੀ ਨੇ ਉਨ੍ਹਾਂ ਨੂੰ ਪੁੱਛਿਆ ਕਿ ਇਹ ਨੌਜਵਾਨ ਕਿਸ ਤਰ੍ਹਾਂ ਆਇਆ ਹੈ? ਭਾਈ ਸਮੁੰਦ ਸਿੰਘ ਜੀ ਨੇ ਉੱਤਰ ਦਿੱਤਾ ਕਿ ਮਹਾਰਾਜ, ਇਹ ਆਪ ਜੀ ਦੀ ਸੇਵਾ ਵਿਚ ਸਿਮਰਨ, ਬੰਦਗੀ, ਸਤਿਸੰਗ ਤੇ ਨਿਸ਼ਕਾਮ ਸੇਵਾ ਲਈ ਹਾਜ਼ਰ ਹੋਇਆ ਹੈ। ਬਾਬਾ ਜੀ ਨੇ ਕਿਹਾ ਕਿ ਇਸ ਨੂੰ ਲੰਗਰ ਦੀ ਸੇਵਾ ਵਿਚ ਲਗਾ ਦਿਉ।

ਇੱਥੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਬਾਬਾ ਜੀ ਦੇ ਲੰਗਰ ਵਿਚ ਦਸ-ਦਸ

**੫੬੩-ਸੀ, ਰੇਲ ਕੋਚ ਫੈਕਟਰੀ, ਕਪੂਰਥਲਾ; ਮੋ: ੯੯੮੮੩-੫੧੯੯੦*

ਹਜ਼ਾਰ ਪ੍ਰਾਣੀ ਇੱਕੋ ਵਕਤ ਪਰਸ਼ਾਦਾ ਛਕਦੇ ਸਨ। ਪੰਡਤ ਸ਼ੇਰ ਸਿੰਘ 'ਬੀਰ ਮ੍ਰਿਗੇਸ਼' ਵਿਚ ਲਿਖਦੇ ਹਨ ਕਿ ਬਾਬਾ ਬੀਰ ਸਿੰਘ ਜੀ ਦੇ ਡੇਰੇ ਨੌਰੰਗਾਬਾਦ ਦੇ ਲੰਗਰ ਵਿਚ ਕਈ ਵਾਰੀ ਵੀਹ-ਵੀਹ ਹਜ਼ਾਰ ਆਦਮੀ ਲੰਗਰ ਛਕਦੇ ਸਨ। ਸੱਤ ਸੌ ਮਣ ਆਟਾ ਅਤੇ ਢਾਈ ਸੌ ਮਣ ਦਾਲ ਖਰਚ ਹੁੰਦੀ ਸੀ।

ਭਾਈ ਟਹਿਲ ਸਿੰਘ ਲੰਗਰ ਦੀ ਸੇਵਾ ਵਿਚ ਹਰ ਵਕਤ ਜੁਟੇ ਰਹਿੰਦੇ ਸਨ। ਦਾਲਾ-ਪਰਸ਼ਾਦਾ ਵਰਤਾਉਣ ਸਮੇਂ ਆਪ ਹਰ ਇਕ ਨੂੰ ਕਹਿੰਦੇ ਸਨ, 'ਲਓ ਮਹਾਰਾਜ ਜੀ! ਛਕੋ ਮਹਾਰਾਜ ਜੀ!! ਇਸ ਲਈ ਆਪ ਜੀ ਦਾ ਨਾਂ ਭਾਈ ਮਹਾਰਾਜ ਸਿੰਘ ਪ੍ਰਚਲਿਤ ਹੋ ਗਿਆ। ਬਾਬਾ ਬੀਰ ਸਿੰਘ ਜੀ ਆਪ ਜੀ ਦੀ ਮਨ ਨੀਵਾਂ ਤੇ ਮੱਤ ਉੱਚੀ ਰੱਖ ਕੇ ਕੀਤੀ ਸੇਵਾ ਤੋਂ ਬਹੁਤ ਪ੍ਰਸੰਨ ਸਨ।

ਸਰੀਰਿਕ ਤੌਰ 'ਤੇ ਭਾਈ ਮਹਾਰਾਜ ਸਿੰਘ ਜੀ ਬਹੁਤ ਹੀ ਸੁੰਦਰ ਤੇ ਸੁਡੌਲ ਜਵਾਨ ਸਨ। ਜਿੱਥੇ ਆਪ ਭਜਨ-ਬੰਦਗੀ, ਸਿਮਰਨ-ਸਤਿਸੰਗਤ ਅਤੇ ਸੇਵਾ ਵਿਚ ਨਿਪੁੰਨ ਸਨ, ਉੱਥੇ ਆਪ ਘੋੜ-ਸਵਾਰੀ ਅਤੇ ਸ਼ਸਤਰ ਚਲਾਉਣ ਵਿਚ ਵੀ ਮਾਹਿਰ ਸਨ। ਸਿੱਖ ਸੰਗਤਾਂ ਆਪ ਜੀ ਦਾ ਬਹੁਤ ਮਾਣ-ਸਤਿਕਾਰ ਕਰਦੀਆਂ ਸਨ।

ਭਾਈ ਮਹਾਰਾਜ ਸਿੰਘ ਜੀ ਨੇ ਲਾਹੌਰ ਦਰਬਾਰ ਦੇ ਹਾਲਾਤ ਅੱਖੀਂ ਦੇਖੇ ਤੇ ਸੁਣੇ ਸਨ। ਲਾਹੌਰ ਦਰਬਾਰ ਵਿਚ ਆਪਾ-ਧਾਪੀ ਮੱਚੀ ਪਈ ਸੀ। ਡੋਗਰਿਆਂ ਤੇ ਅੰਗਰੇਜ਼ਾਂ ਦੀਆਂ ਕੁਟਲ ਚਾਲਾਂ ਕਰਕੇ ਰਾਜ ਘਰਾਣੇ ਦੇ ਆਦਮੀ ਇੱਕ-ਇੱਕ ਕਰ ਕੇ ਮਾਰੇ ਜਾ ਰਹੇ ਸਨ। ਇੱਥੋਂ ਤਕ ਕਿ ਬਾਬਾ ਬੀਰ ਸਿੰਘ ਜੀ ਨੂੰ ਵੀ ਬੇਦਰਦੀ ਨਾਲ ਸ਼ਹੀਦ ਕਰ ਦਿੱਤਾ ਗਿਆ ਸੀ। ਸ਼ਾਹ ਮੁਹੰਮਦ ਲਿਖਦਾ ਹੈ:

*ਬੀਰ ਸਿੰਘ ਨੂੰ ਮਾਰਿਆ ਡਾਹ ਤੋਪਾਂ, ਨਹੀਂ ਛੱਡਿਆ ਸੰਤ ਤੇ ਸਾਧ ਮੀਆਂ।*

ਮਹਾਰਾਜਾ ਰਣਜੀਤ ਸਿੰਘ ਦੀ ਮੌਤ ਤੋਂ ਬਾਅਦ ਡੋਗਰਿਆਂ ਦੀ ਗੱਦਾਰੀ ਕਾਰਨ ਸਿੱਖ ਸਰਦਾਰਾਂ ਨੇ ਆਪਸ ਵਿਚ ਭਰਾ-ਮਾਰੂ ਜੰਗ ਸ਼ੁਰੂ ਕਰ ਦਿੱਤੀ, ਜੋ ਕਿ ਅੰਗਰੇਜ਼ ਹੁਕਮਰਾਨ ਚਾਹੁੰਦੇ ਹੀ ਸਨ। ਜੇਕਰ ਅੰਗਰੇਜ਼ਾਂ ਨੂੰ ਡਰ ਸੀ ਤਾਂ ਉਹ ਬਾਬਾ ਬੀਰ ਸਿੰਘ ਕੋਲੋਂ ਸੀ। ਬਾਬਾ ਜੀ ਨੂੰ ਸਾਰੇ ਸਿੱਖ ਸਰਦਾਰ ਸਤਿਕਾਰ ਦਿੰਦੇ ਸਨ। ਕਿਸੇ ਵੀ ਰਾਜਸੀ ਸ਼ਰਨਾਰਥੀ ਨੂੰ ਸਮੇਂ ਦੀ ਸਰਕਾਰ ਦੁਆਰਾ ਡੇਰੇ ਦੀ ਚਾਰ-ਦੀਵਾਰੀ ਦੇ ਅੰਦਰ ਤੰਗ ਕਰਨ ਜਾਂ ਫੜਨ ਦਾ ਅਧਿਕਾਰ ਨਹੀਂ ਸੀ। ਅੰਗਰੇਜ਼ਾਂ ਦੀ ਡਾਇਰੀ ਮੁਤਾਬਕ ਸਭ ਤੋਂ ਪਹਿਲਾਂ ਇਹ ਨਿਯਮ ਹੀਰਾ ਸਿੰਘ ਡੋਗਰੇ ਨੇ ਬਾਬਾ ਬੀਰ ਸਿੰਘ ਜੀ ਦੇ ਡੇਰੇ 'ਤੇ ਹਮਲਾ ਕਰ ਕੇ ਤੋੜਿਆ।

ਬਾਬਾ ਬੀਰ ਸਿੰਘ ਜੀ ਦੀ ਸ਼ਹਾਦਤ ਤੋਂ ਬਾਅਦ ਬਾਬਾ ਖੁਦਾ ਸਿੰਘ ਜੀ ਨੂੰ ਡੇਰੇ ਦੀ ਜ਼ਿੰਮੇਵਾਰੀ ਦੇਣ ਦੀ ਬੇਨਤੀ ਕੀਤੀ ਤਾਂ ਬਾਬਾ ਜੀ ਨੇ ਆਪਣੇ ਸੁਭਾਅ ਮੁਤਾਬਕ ਕਿਹਾ ਕਿ ਭਾਈ ਪੰਡ ਤਾਂ ਕਿਸੇ ਪਾਂਡੀ ਦੇ ਸਿਰ 'ਤੇ ਹੀ ਸੱਜਦੀ ਹੈ। ਅਸੀਂ ਤਾਂ ਅਲਮਸਤ ਫ਼ਕੀਰ ਹਾਂ। ਇਸ ਜ਼ਿੰਮੇਵਾਰੀ ਨੂੰ ਭਾਈ ਮਹਾਰਾਜ ਸਿੰਘ ਜੀ ਹੀ ਨਿਭਾਅ ਸਕਦੇ ਹਨ, ਜਿਨ੍ਹਾਂ ਨੇ ਸੇਵਾ ਸਿਮਰਨ ਵਿਚ ਰਹਿ ਕੇ ਅਨੰਦਮਈ ਅਵਸਥਾ ਪ੍ਰਾਪਤ

ਕੀਤੀ ਹੈ। ਸੋ ਸਾਰੀ ਸੰਗਤ ਨੇ ਸਰਬ ਸੰਮਤੀ ਨਾਲ ਭਾਈ ਮਹਾਰਾਜ ਸਿੰਘ ਜੀ ਨੂੰ ਡੇਰੇ ਦੀ ਜ਼ਿੰਮੇਵਾਰੀ ਸੌਂਪ ਦਿੱਤੀ।

ਭਾਈ ਮਹਾਰਾਜ ਸਿੰਘ ਜੀ ਨੂੰ ਇੱਕ ਸਾਲ ਨੌਰੰਗਾਬਾਦ ਵਿਖੇ ਸੇਵਾ ਕਰਦਿਆਂ ਬਤੀਤ ਹੋ ਗਿਆ ਸੀ। ਉਨ੍ਹਾਂ ਦੇ ਮਨ ਵਿਚ ਹਰ ਸਮੇਂ ਬਾਬਾ ਬੀਰ ਸਿੰਘ ਜੀ ਨੌਰੰਗਾਬਾਦ ਦੀ ਸ਼ਹਾਦਤ ਵਾਲੇ ਦ੍ਰਿਸ਼ ਆਉਂਦੇ ਸਨ। ਅੰਗਰੇਜ਼ਾਂ ਤੇ ਡੋਗਰਿਆਂ ਦੀਆਂ ਕੁਟਲ ਨੀਤੀਆਂ ਵਿਰੁੱਧ ਉਨ੍ਹਾਂ ਦੇ ਮਨ ਵਿਚ ਨਫ਼ਰਤ ਭਰੀ ਰਹਿੰਦੀ ਸੀ। ਦੂਸਰੇ ਪਾਸੇ ਸਿੱਖ ਰਾਜ ਦੀ ਬੇੜੀ ਵਿਚ ਅੰਦਰੋਂ ਛੇਕ ਪੈ ਚੁੱਕੇ ਸਨ ਤੇ ਬਾਹਰੋਂ ਛੱਲਾਂ ਪੈ ਰਹੀਆਂ ਸਨ। ਕਿਸੇ ਉਰਦੂ ਦੇ ਸ਼ਾਇਰ ਦਾ ਕਥਨ ਹੈ:

*ਅਗਰ ਕਿਸ਼ਤੀ ਹੈ ਤੂਫ਼ਾਂ ਮੇਂ ਤੋ, ਕਾਮ ਆਤੀ ਹੈਂ ਤਦਬੀਰੇਂ।*
*ਮਗਰ ਕਿਸ਼ਤੀ ਮੇਂ ਤੂਫ਼ਾਂ ਹੈ ਤੋਂ, ਮਿਟ ਜਾਤੀ ਹੈਂ ਤਕਦੀਰੇਂ।*

ਭਾਈ ਮਹਾਰਾਜ ਸਿੰਘ ਜੀ ਨੇ ਆਪਣਾ ਮਨ ਬਣਾ ਲਿਆ ਕਿ ਉਹ ਹੁਣ ਅੰਗਰੇਜ਼ਾਂ ਨੂੰ ਇਸ ਪਵਿੱਤਰ ਧਰਤੀ ਤੋਂ ਕੱਢ ਕੇ ਹੀ ਦਮ ਲੈਣਗੇ। ਆਪ ਜੀ ਨੇ ਡੇਰੇ ਦੀ ਜ਼ਿੰਮੇਵਾਰੀ ਬਾਬਾ ਬੀਰ ਸਿੰਘ ਜੀ ਦੇ ਛੋਟੇ ਭਰਾ ਭਾਈ ਸਾਹਿਬ ਸਿੰਘ ਨੂੰ ਸੌਂਪ ਦਿੱਤੀ। ਆਪ ਸ੍ਰੀ ਅੰਮ੍ਰਿਤਸਰ ਆ ਗਏ। ਇੱਥੇ ਆ ਕੇ ਬਹੁਤ ਵੱਡਾ ਭੰਡਾਰਾ ਕੀਤਾ ਜਿਸ ਵਿਚ ਹਜ਼ਾਰਾਂ ਸਾਧੂ, ਸੰਤ, ਸਿੱਖ-ਸਰਦਾਰ ਅਤੇ ਹਰ ਵਰਗ ਦੇ ਲੋਕ ਸ਼ਾਮਲ ਹੋਏ। ਉੱਥੇ ਹੀ ਆਪ ਜੀ ਨੇ ਸਮਦੁ (ਤਲਾਬ) ਦੇ ਕਿਨਾਰੇ ਸ੍ਰੀ ਅੰਮ੍ਰਿਤਸਰ ਦੀ ਪਵਿੱਤਰ ਧੂੜ ਆਪਣੇ ਮਸਤਕ ਨੂੰ ਲਾ ਕੇ ਇਕ ਪ੍ਰਣ ਕੀਤਾ:-

"ਮੈਂ ਆਪਣੀ ਪੂਰੀ ਸ਼ਕਤੀ ਪੂਰਨ ਤੌਰ ਪਰ ਪਹਿਲਾਂ ਅੰਗਰੇਜ਼ਾਂ ਨੂੰ ਕੱਢਣ ਲਈ ਲਾਵਾਂਗਾ। ਅਖ਼ੀਰ ਦੇ ਸਵਾਸਾਂ ਤਕ ਇਸ ਧਰਮ-ਯੁੱਧ ਵਿਚ ਜੁਟਿਆ ਰਹਾਂਗਾ। ਮੰਦ ਭਾਗਾਂ ਨੂੰ ਜੇ ਕਿਸਮਤ ਹਾਰ ਵੀ ਜਾਵੇ ਤਦ ਮੈਂ ਅੰਗਰੇਜ਼ ਜਾਂ ਕਿਸੇ ਦੇਸ਼-ਘਾਤਕ ਅਤੇ ਸਿੱਖ ਰਾਜ ਦੇ ਦੁਸ਼ਮਣ ਜਾਂ ਗ਼ੱਦਾਰ ਅੱਗੇ ਹਥਿਆਰ ਨਹੀਂ ਸੁੱਟਾਂਗਾ ਅਤੇ ਗੁਰੂ ਦੀ ਬਖ਼ਸ਼ੀ ਹੋਈ ਕਿਰਪਾਨ ਦੀ ਨਿਰਾਦਰੀ ਨਹੀਂ ਹੋਣ ਦਿਆਂਗਾ। ਅੰਗਰੇਜ਼ਾਂ ਦੇ ਕਹੇ 'ਤੇ ਚੱਲਣ ਵਾਲੇ ਬਾਦਸ਼ਾਹਤ ਦੇ ਵੱਡੇ ਅਹਿਲਕਾਰਾਂ ਨਾਲ ਕੋਈ ਤਾਲਮੇਲ ਨਹੀਂ ਰੱਖਾਂਗਾ।"

ਸ੍ਰੀ ਅੰਮ੍ਰਿਤਸਰ ਵਿਖੇ ਇਕੱਤਰ ਹੋਏ ਭਾਰੀ ਇਕੱਠ ਨੂੰ ਦੇਖ ਕੇ ਅੰਗਰੇਜ਼ਾਂ ਦੇ ਅੰਦਰ ਬੇਚੈਨੀ ਹੋ ਗਈ। ਉਹ ਬਾਬਾ ਜੀ ਨੂੰ ਸ਼ੱਕ ਦੀ ਨਿਗਾਹ ਨਾਲ ਵੇਖਣ ਲੱਗ ਪਏ। ਕਿਸੇ ਵਿਅਕਤੀ ਦੁਆਲੇ ਇੰਨਾ ਭਾਰੀ ਇਕੱਠ ਹੋਣਾ ਉਹ ਆਪਣੇ ਲਈ ਖ਼ਤਰਨਾਕ ਸਮਝਦੇ ਸਨ। ਉਨ੍ਹਾਂ ਨੇ ਪੁਲਿਸ ਤਾਇਨਾਤ ਕਰ ਕੇ ਆਪ ਜੀ ਦੀ ਨਿਗਰਾਨੀ ਸ਼ੁਰੂ ਕਰ ਦਿੱਤੀ।

ਰਾਣੀ ਜਿੰਦਾਂ ਜਦੋਂ ਸ੍ਰੀ ਅੰਮ੍ਰਿਤਸਰ ਦੇ ਦਰਸ਼ਨ ਦੀਦਾਰ ਕਰਨ ਆਉਂਦੀ ਸੀ, ਉਹ ਮਹਾਰਾਜਾ ਦਲੀਪ ਸਿੰਘ ਨੂੰ ਨਾਲ ਲੈ ਕੇ ਭਾਈ ਮਹਾਰਾਜ ਸਿੰਘ ਜੀ ਦੀ ਸੇਵਾ ਵਿਚ ਹਾਜ਼ਰ ਹੁੰਦੀ ਸੀ। ਇਸ ਲਈ ਅੰਗਰੇਜ਼ ਭਾਈ ਸਾਹਿਬ ਨੂੰ ਕੈਰੀ ਅੱਖ ਨਾਲ

ਵੇਖਦੇ ਸਨ। ਅੰਗਰੇਜ਼ਾਂ ਨੇ ਕੁਟਲ ਨੀਤੀ ਚਲਦਿਆਂ ੧੫ ਸਤੰਬਰ, ੧੮੪੩ ਈ: ਨੂੰ ਮਹਾਰਾਜਾ ਦਲੀਪ ਸਿੰਘ ਨੂੰ ਰਾਜ ਤਿਲਕ ਦਿੱਤਾ, ਕਿਉਂਕਿ ਮਹਾਰਾਜਾ ਦਲੀਪ ਸਿੰਘ ਅਜੇ ਨਾਬਾਲਗ ਸੀ, ਉਸ ਦੀ ਉਮਰ ਸਿਰਫ ਪੰਜ ਸਾਲ ਤੇ ੧੧ ਦਿਨ ਸੀ, ਇਸ ਲਈ ਰਾਜ ਪ੍ਰਬੰਧ 'ਚ ਉਸ ਦੀ ਸਹਾਇਤਾ ਲਈ ਇਕ ਸਲਾਹਕਾਰ ਕਮੇਟੀ (ਕੌਂਸਲ ਆਫ਼ ਰੀਜੈਂਸੀ) ਸਥਾਪਿਤ ਕੀਤੀ ਗਈ, ਜਿਸ ਦੇ ਮੈਂਬਰਾਂ ਦੇ ਨਾਂ ਸਨ-- ਸ. ਤੇਜਾ ਸਿੰਘ, ਸ. ਸ਼ੇਰ ਸਿੰਘ ਅਟਾਰੀ ਵਾਲਾ, ਦੀਵਾਨ ਦੀਨਾ ਨਾਥ, ਫਕੀਰ ਨੂਰ-ਉ-ਦੀਨ, ਸ. ਰਣਜੋਰ ਸਿੰਘ ਮਜੀਠਾ, ਭਾਈ ਨਿਧਾਨ ਸਿੰਘ, ਸ. ਅਤਰ ਸਿੰਘ ਕਾਲਿਆਂ ਵਾਲਾ, ਸ. ਸ਼ਮਸ਼ੇਰ ਸਿੰਘ ਸੰਧਾਵਾਲੀਆ। ਰੈਜੀਡੈਂਟ ਦੁਆਰਾ ਇਨ੍ਹਾਂ ਮੈਂਬਰਾਂ ਨੂੰ ਤਨਖਾਹਾਂ ਦਿੱਤੀਆਂ ਜਾਂਦੀਆਂ ਸਨ, ਨਾਲ ਹੀ ਮਹਾਰਾਣੀ ਜਿੰਦਾਂ ਨੂੰ ਡੇਢ ਲੱਖ ਰੁਪਏ ਸਲਾਨਾ ਪੈਨਸ਼ਨ ਦੇ ਕੇ ਰਾਜ ਪ੍ਰਬੰਧ ਤੋਂ ਅਲੱਗ ਕਰ ਦਿੱਤਾ ਗਿਆ।

ਇਸ ਤੋਂ ਇਲਾਵਾ ਮਹਾਰਾਣੀ ਜਿੰਦਾਂ ਦਾ ਨਾਬਾਲਗ ਰਾਜੇ ਕੋਲ ਜ਼ਿਆਦਾ ਸਮਾਂ ਰਹਿਣਾ ਵੀ ਅੰਗਰੇਜ਼ਾਂ ਨੂੰ ਪਸੰਦ ਨਹੀਂ ਸੀ, ਇਸ ਲਈ ਉਨ੍ਹਾਂ ਨੇ ਮਹਾਰਾਣੀ ਨੂੰ ਇਸ ਗੱਲ ਦੀ ਪ੍ਰਵਾਨਗੀ ਹੀ ਨਾ ਦਿੱਤੀ ਕਿ ਮਹਾਰਾਣੀ ਦਲੀਪ ਸਿੰਘ ਨੂੰ ਦਲੀਪਗੜ੍ਹ ਲਿਜਾ ਸਕੇ। ਉਹ ਮਹਾਰਾਣੀ ਨੂੰ ਮਹਾਰਾਜੇ ਤੋਂ ਦੂਰ ਰੱਖਣਾ ਚਾਹੁੰਦੇ ਸਨ, ਤਾਂ ਕਿ ਮਹਾਰਾਣੀ ਮਹਾਰਾਜੇ 'ਤੇ ਆਪਣਾ ਪ੍ਰਭਾਵ ਨਾ ਪਾ ਸਕੇ। ਮਹਾਰਾਣੀ ਵੀ ਇਸ ਤੋਂ ਸੁਚੇਤ ਸੀ। ਉਹ ਸਮਝਦੀ ਸੀ ਕਿ ਮਹਾਰਾਜੇ ਦੀ ਅਸਲ ਵਾਰਿਸ ਉਹ ਹੈ ਅਤੇ ਸ਼ਾਸਨ ਵਿਚ ਵੀ ਉਸ ਦਾ ਹੱਥ ਹੋਣਾ ਚਾਹੀਦਾ ਹੈ।

ਮਹਾਰਾਣੀ ਜਿੰਦਾਂ ਭਾਈ ਮਹਾਰਾਜ ਸਿੰਘ ਜੀ ਦਾ ਬਾਬਾ ਬੀਰ ਸਿੰਘ ਜੀ ਦੇ ਉਤਰਾਧਿਕਾਰੀ ਹੋਣ ਦੇ ਨਾਤੇ ਬਹੁਤ ਸਤਿਕਾਰ ਕਰਦੀ ਸੀ। ਭਾਈ ਜੀ ਨੇ ਇਹ ਪ੍ਰਣ ਲਿਆ ਹੋਇਆ ਸੀ ਕਿ ਜਿਊਂਦੇ ਜੀਅ ਅੰਗਰੇਜ਼ਾਂ ਦੇ ਖ਼ਿਲਾਫ਼ ਲੜਦੇ ਰਹਿਣਾ ਹੈ ਭਾਈ ਜੀ ਨੂੰ ਮਹਾਰਾਣੀ ਜਿੰਦਾਂ ਵੱਲੋਂ ਭੇਜੇ ਜਾਂਦੇ ਨੌਕਰ ਮਿਲਦੇ ਰਹਿੰਦੇ ਸਨ। ਅੰਗਰੇਜ਼ ਰੈਜੀਡੈਂਟ ਨੇ ਫੌਰਨ ਹੀ ਇਹ ਸਮਝ ਲਿਆ ਕਿ ਮਹਾਰਾਣੀ ਜਿੰਦਾਂ ਦੇ ਸ਼ਾਸਨ ਪ੍ਰਬੰਧ 'ਤੇ ਕਾਬਜ਼ ਹੋਣ ਵਿਚ ਜੇਕਰ ਕੋਈ ਸਹਾਈ ਹੋ ਸਕਦਾ ਹੈ ਤਾਂ ਉਹ ਭਾਈ ਮਹਾਰਾਜ ਸਿੰਘ ਜੀ ਸਨ। ਇਸ ਲਈ ਅੰਗਰੇਜ਼ ਭਾਈ ਜੀ ਨੂੰ ਅਤੇ ਮਹਾਰਾਣੀ ਜਿੰਦਾਂ ਨੂੰ ਆਪਣੇ ਰਾਹ ਵਿਚ ਰੋੜਾ ਸਮਝਦੇ ਹੋਏ ਗ੍ਰਿਫ਼ਤਾਰੀ ਦੀਆਂ ਵਿਉਂਤਾਂ ਬਣਾਉਣ ਲੱਗੇ।

ਅੰਗਰੇਜ਼ਾਂ ਨੇ ਭਾਈ ਮਹਾਰਾਜ ਸਿੰਘ ਜੀ ਨੂੰ ਗ੍ਰਿਫ਼ਤਾਰ ਕਰ ਕੇ ਇਕ ਸਾਜ਼ਿਸ਼ ਕੇਸ ਬਣਾਉਣ ਲਈ ਇਕ ਪ੍ਰੇਮੇ ਪਹਾੜੀਏ ਨੂੰ ਕਾਬੂ ਕੀਤਾ। ਉਹ ਰਾਜਾ ਗੁਲਾਬ ਸਿੰਘ ਦਾ ਬਾਡੀਗਾਰਡ ਰਹਿ ਚੁੱਕਾ ਸੀ। ਪ੍ਰੇਮੇ ਨੇ ਅੰਗਰੇਜ਼ ਅਫ਼ਸਰਾਂ ਕੋਲ ਬਿਆਨ ਦਿੱਤਾ ਕਿ ਭਾਈ ਮਹਾਰਾਜ ਸਿੰਘ ਜੀ ਰੈਜੀਡੈਂਟ ਲਾਰੰਸ ਤੇ ਉਸ ਦੇ ਸਾਥੀਆਂ ਨੂੰ ਕਤਲ ਕਰਨਾ ਚਾਹੁੰਦਾ ਹੈ। ਇਨ੍ਹਾਂ ਤੋਂ ਪਹਿਲਾਂ ਦੀਨਾ ਨਾਥ, ਸ. ਸ਼ੇਰ ਸਿੰਘ ਅਤੇ ਸ. ਤੇਜਾ ਸਿੰਘ ਨੂੰ ਵੀ ਮੌਤ ਦੇ ਘਾਟ ਉਤਾਰਿਆ ਜਾਣਾ ਹੈ। ਇਹ ਸਾਜ਼ਿਸ਼ ਮੁਕੰਮਲ ਹੋਣ ਤੋਂ

ਪਹਿਲਾਂ ਹੀ ਪ੍ਰਗਟ ਹੋ ਗਈ। ਇਸ ਵਿਚ ਕਰਨਲ ਲਾਰੰਸ ਨੇ ਭਾਈ ਮਹਾਰਾਜ ਸਿੰਘ ਜੀ, ਮਹਾਰਾਣੀ ਜਿੰਦ ਕੌਰ, ਪ੍ਰੇਮਾ ਤੇ ਮਹਾਰਾਣੀ ਦੇ ਨਿੱਜੀ ਸਕੱਤਰ ਸ. ਬੂਟਾ ਸਿੰਘ ਨੂੰ ਦੋਸ਼ੀ ਕਰਾਰ ਦਿੱਤਾ, ਪਰ ਜਦੋਂ ਪੜਤਾਲ ਲਾਰਡ ਹਾਰਡਿੰਗ ਦੁਆਰਾ ਹੋਈ, ਜਿਸ ਨੇ ਇਸ ਸਾਰੀ ਸਾਜ਼ਿਸ਼ ਨੂੰ ਬੜੇ ਹੀ ਗਹੁ ਨਾਲ ਵਾਚਿਆ, ਤਾਂ ਉਸ ਨੇ ਮਹਾਰਾਣੀ ਨੂੰ ਨਿਰਦੋਸ਼ ਸਾਬਤ ਕਰ ਦਿੱਤਾ। ਪ੍ਰੇਮੇ ਨੂੰ ਫ਼ਾਂਸੀ ਲਾਉਣ ਲਈ ਕਿਹਾ ਗਿਆ। ਸ. ਬੂਟਾ ਸਿੰਘ ਉਸੇ ਵੇਲੇ ਭਗੌੜਾ ਹੋ ਗਿਆ ਅਤੇ ਭਾਈ ਮਹਾਰਾਜ ਸਿੰਘ ਜੀ ਦੀ ਗ੍ਰਿਫ਼ਤਾਰੀ ਦੇ ਵਾਰੰਟ ਜਾਰੀ ਕਰ ਦਿੱਤੇ ਗਏ।

ਉਨ੍ਹਾਂ ਦੀ ਗ੍ਰਿਫ਼ਤਾਰੀ ਦੇ ਇਸ਼ਤਿਹਾਰ ਵੰਡ ਦਿੱਤੇ ਗਏ ਅਤੇ ੧੦੦੦ ਰੁਪਏ ਪੇਸ਼ਗੀ ਇਨਾਮ ਦਾ ਵੀ ਐਲਾਨ ਕੀਤਾ ਗਿਆ। ਬਾਅਦ ਵਿਚ ਇਹ ਇਨਾਮ ਵਧਾ ਕੇ ੧੦,੦੦੦ ਰੁਪਏ ਕਰ ਦਿੱਤਾ ਗਿਆ। ਭਾਈ ਮਹਾਰਾਜ ਸਿੰਘ ਜੀ ਦੀ ਜਾਇਦਾਦ ਨੂੰ ਜਬਤ ਕਰ ਕੇ ੬੦੦੦ ਰੁਪਏ ਵਿਚ ਨੀਲਾਮ ਕਰ ਦਿੱਤਾ ਗਿਆ। ਸ. ਲਹਿਣਾ ਸਿੰਘ ਮਜੀਠੀਆ ਭਾਈ ਮਹਾਰਾਜ ਸਿੰਘ ਜੀ ਦਾ ਸ਼ਰਧਾਲੂ ਹੋਣ ਕਰਕੇ ਉਸ ਦੀ ਸਾਰੀ ਜਾਇਦਾਦ ਸਾਧੂ-ਮਹਾਤਮਾ ਤੇ ਗ੍ਰੰਥੀਆਂ ਵਿਚ ਮੁਫਤ ਵੰਡ ਦਿੱਤੀ ਗਈ, ਕਿਉਂਕਿ ਉਹ ਰੈਜੀਡੈਂਟ ਦੇ ਹੁਕਮ ਦੀ ਅਦੂਲ਼ੀ ਨਹੀਂ ਕਰ ਸਕਦਾ ਸੀ। ਇਸ ਲਈ ਨਾ ਚਾਹੁੰਦੇ ਹੋਏ ਵੀ ਉਸ ਨੂੰ ਜਾਇਦਾਦ ਨੀਲਾਮ ਕਰਨੀ ਪਈ। ਇਸ ਤੋਂ ਇਲਾਵਾ ਭਾਈ ਮਹਾਰਾਜ ਸਿੰਘ ਜੀ ਨੂੰ ਪਨਾਹ ਦੇਣ ਵਾਲੇ ਦਾ ਘਰ ਅਤੇ ਜਾਇਦਾਦ ਜਬਤ ਕਰਨ ਦੇ ਹੁਕਮ ਵੀ ਜਾਰੀ ਕਰ ਦਿੱਤੇ ਗਏ। ਜਿੱਥੇ ਵੀ ਕੋਈ ਉਨ੍ਹਾਂ ਦੀ ਦੱਸ ਪਾਉਂਦਾ ਸੀ, ਉਸ ਪਿੰਡ ਦੇ ਬੰਦੇ ਗ੍ਰਿਫ਼ਤਾਰ ਕਰ ਕੇ ਉਨ੍ਹਾਂ ਤੋਂ ਪੁੱਛ-ਗਿੱਛ ਕੀਤੀ ਜਾਂਦੀ ਸੀ।

ਭਾਈ ਮਹਾਰਾਜ ਸਿੰਘ ਜੀ ਦੀ ਹਰਮਨ-ਪਿਆਰਤਾ ਵਧਦੀ ਜਾ ਰਹੀ ਸੀ। ਕੈਪਟਨ ਐਬਟ ਆਪਣੇ ਮਨ ਦੀ ਭੜਾਸ ਕੱਢਦਾ ਹੋਇਆ ਆਪਣੀ ਡਾਇਰੀ ਵਿਚ ਲਿਖਦਾ ਹੈ ਕਿ "ਡਾਕੂ ਭਾਈ ਮਹਾਰਾਜ ਸਿੰਘ ਨੂੰ ਅੰਗਰੇਜ਼ ਫੌਜਾਂ ਤੋਪ ਨਾਲ ਉਡਾਉਣ ਨੂੰ ਉਤਸੁਕ ਹਨ। ਇਨ੍ਹਾਂ ਦਾ ਸੁਤੰਤਰ ਰਹਿਣਾ ਹੋਰ ਬਾਗੀਆਂ ਨੂੰ ਭੜਕਾਉਣ ਦਾ ਕਾਰਨ ਬਣੇਗਾ।" ਅਤੇ ਇਹ ਕਹਿਣਾ ਕਿ ਸਿੱਖ ਭਾਈ ਮਹਾਰਾਜ ਸਿੰਘ ਜੀ ਦੀਆਂ ਕਾਰਵਾਈਆਂ ਨੂੰ ਬੜੀ ਉਤਸੁਕਤਾ ਨਾਲ ਦੇਖ ਰਹੇ ਹਨ। ਜਦੋਂ ਅੰਗਰੇਜ਼ ਸਰਕਾਰ ਦੀ ਕੋਈ ਪੇਸ਼ ਨਾ ਗਈ ਤਾਂ ਉਨ੍ਹਾਂ ਸ. ਜੀਵਨ ਸਿੰਘ ਨੂੰ ਕੈਦ ਕਰ ਲਿਆ, ਜਿਸ ਨੂੰ ਕਿ ਭਾਈ ਜੀ ਦਾ ਸ਼ਰਧਾਲੂ ਹੋਣ ਕਰਕੇ ਗ੍ਰਿਫ਼ਤਾਰ ਨਹੀਂ ਕੀਤਾ ਗਿਆ ਸੀ।

ਪ੍ਰੇਮਾ ਸਾਜ਼ਿਸ਼ ਅਧੀਨ ਹੀ ਅੰਗਰੇਜ਼ ਭਾਈ ਮਹਾਰਾਜ ਸਿੰਘ ਜੀ ਦੀ ਗ੍ਰਿਫ਼ਤਾਰੀ ਦੇ ਸਿਰਤੋੜ ਯਤਨ ਕਰ ਰਹੇ ਸਨ। ਦੂਸਰੇ ਪਾਸੇ ਮਹਾਰਾਣੀ ਜਿੰਦਾਂ ਨੂੰ ਮਹਾਰਾਜਾ ਦਲੀਪ ਸਿੰਘ ਤੋਂ ਵੱਖ ਕਰਨ ਲਈ ੧੯ ਅਗਸਤ, ੧੮੪੭ ਈ: ਨੂੰ ਕੈਦਣ ਬਣਾ ਕੇ ਸ਼ੇਖੂਪੁਰਾ ਕਿਲ੍ਹੇ ਵਿਚ ਭੇਜ ਦਿੱਤਾ।

ਭਾਈ ਮਹਾਰਾਜ ਸਿੰਘ ਜੀ ਨੇ ਅੰਗਰੇਜ਼ਾਂ ਨੂੰ ਅਤੇ ਵਿਰੋਧੀ ਤਾਕਤਾਂ ਨੂੰ ਕੁਚਲਣ ਲਈ ਸਰਗਰਮ ਯਤਨ ਅਰੰਭ ਕੀਤੇ। ਆਪ ਨੇ ਹਿੰਦੂ, ਮੁਸਲਮਾਨ ਤੇ ਸਿੱਖ ਜਾਂ

ਪਠਾਣ ਕੋਈ ਵੀ ਹੋਵੇ ਇਕ ਸਾਂਝੇ ਮੁਹਾਜ ਦਾ ਇਕੱਠ ਕਰਨ ਦਾ ਦ੍ਰਿੜ੍ਹ ਇਰਾਦਾ ਕਰ ਲਿਆ। ਮਾਰਚ ੧੮੪੮ ਈ: ਵਿਚ ਮੂਲਰਾਜ ਨੇ ਅੰਗਰੇਜ਼ਾਂ ਵਿਰੁੱਧ ਬਗਾਵਤ ਕਰ ਦਿੱਤੀ। ਅਪ੍ਰੈਲ ੧੮੪੮ ਈ: ਵਿਚ ਲਾਹੌਰ ਦਰਬਾਰ ਵੱਲੋਂ ਰਾਜਾ ਸ਼ੇਰ ਸਿੰਘ ਨੂੰ ਬਗਾਵਤ ਦਬਾਉਣ ਲਈ ਭੇਜਿਆ ਗਿਆ। ਭਾਈ ਜੀ ਨਹੀਂ ਸਨ ਚਾਹੁੰਦੇ ਕਿ ਸਿੱਖ ਕਿਸੇ ਅੰਗਰੇਜ਼ ਵਿਰੋਧੀ ਤਾਕਤ ਨਾਲ ਇਕੱਲੇ-ਇਕੱਲੇ ਲੜ ਕੇ ਆਪਣੀ ਤਾਕਤ ਨੂੰ ਵਿਅਰਥ ਗਵਾਉਣ। ਇਸ ਲਈ ਆਪ ਸਭ ਤੋਂ ਪਹਿਲਾਂ ਪਿੰਡ ਪਰਮਾਨੰਦ, ਜੋ ਕਿ ਦੀਨਾਨਗਰ ਦੇ ਬਿਲਕੁਲ ਨਜ਼ਦੀਕ ਹੈ, ਤੋਂ ਚੱਲ ਕੇ ਮੁਲਤਾਨ ਦੇ ਗਵਰਨਰ ਮੂਲਰਾਜ ਨੂੰ ਮਿਲੇ। ਮੂਲਰਾਜ ਵੱਲੋਂ ਉਸ ਨੂੰ ਫੌਜੀਆਂ ਦੀਆਂ ਯੋਗ ਤਨਖਾਹਾਂ ਅਤੇ ਲੋੜੀਂਦਾ ਜੰਗੀ ਸਾਮਾਨ ਨਾ ਦੇਣ ਕਰ ਕੇ ਮੂਲਰਾਜ ਨੂੰ ਝਾੜਾਂ ਪਾ ਕੇ ਫੇਰ ਉਸ ਨੂੰ ਭਰੋਸਾ ਦਿਵਾਇਆ ਕਿ ਅਸੀਂ ਤੇਰੀ ਪੂਰੀ-ਪੂਰੀ ਮਦਦ ਕਰਾਂਗੇ। ਮੁਲਤਾਨ ਤੋਂ ਚੱਲ ਕੇ ਆਪ ਹਜ਼ਾਰੇ ਦੇ ਗਵਰਨਰ ਸ. ਚਤਰ ਸਿੰਘ ਨੂੰ ਮਿਲੇ। ਫੇਰ ਆਪ ਨੂੰ ਸ. ਸੂਰਤ ਸਿੰਘ ਮਜੀਠੀਏ ਦੇ ਇਲਾਕੇ ਪੋਠੋਹਾਰ ਬਾਂਦੀ, ਬੈਸਾਲੀ, ਸਖੂ ਅਤੇ ਪਾਰਤਾਲਾ ਦੇ ਇਲਾਕਿਆਂ ਵਿਚ ਵੀ ਬਗਾਵਤ ਵਿਚ ਯੋਗਦਾਨ ਪਾਉਣ ਲਈ ਤਿਆਰ ਕੀਤਾ ਗਿਆ ਤੇ ਸ਼ੇਰ ਸਿੰਘ ਨੂੰ ਮਨਾਉਣ ਦੀ ਜਿੰਮੇਵਾਰੀ ਵੀ ਸੌਂਪੀ ਤਾਂ ਜੁ ਉਹ ਮੂਲਰਾਜ ਵਿਰੁੱਧ ਕਾਰਵਾਈ ਨਾ ਕਰੇ।

ਹਜ਼ਾਰੇ ਦੇ ਸਭ ਇਲਾਕਿਆਂ ਵਿਚ ਸੁਨੇਹੇ ਭੇਜੇ ਗਏ ਕਿ ਜਿਹੜਾ ਵੀ ਅੰਗਰੇਜ਼ ਵਿਰੋਧੀ ਤਾਕਤਾਂ ਦਾ ਵਿਰੋਧ ਕਰੇਗਾ, ਉਹ ਖਾਲਸੇ ਦਾ ਦੁਸ਼ਮਣ ਹੋਵੇਗਾ। ਭਾਈ ਮਹਾਰਾਜ ਸਿੰਘ ਜੀ ਦੀ ਯੋਗ ਕਾਰਵਾਈ ਰਾਜਾ ਸ. ਸ਼ੇਰ ਸਿੰਘ 'ਤੇ ਅਸਰ ਕਰ ਗਈ ਤੇ ਉਸ ਨੇ ਸਿੱਖ ਸਰਦਾਰਾਂ ਅਤੇ ਅੰਗਰੇਜ਼ ਵਿਰੋਧੀ ਤਾਕਤਾਂ ਨੂੰ ਚਿੱਠੀ ਭੇਜ ਕੇ ਭਾਈ ਮਹਾਰਾਜ ਸਿੰਘ ਜੀ ਦੇ ਹੁਕਮ ਤੋਂ ਜਾਣੂ ਕਰਵਾਇਆ। ਲਾਰਡ ਡਲਹੌਜੀ ਆਪ ਲਿਖਦਾ ਹੈ ਕਿ "ਭਾਈ ਮਹਾਰਾਜ ਸਿੰਘ ਜੀ ਦੀ ਹਦਾਇਤ ਅਨੁਸਾਰ ਰਾਜਾ ਸ਼ੇਰ ਸਿੰਘ ਅਤੇ ਉਸ ਦੀਆਂ ਬਹਾਦਰ ਫੌਜਾਂ ਅੱਤਿਆਚਾਰੀ, ਧੋਖ਼ੇਬਾਜ਼ ਤੇ ਗ਼ੱਦਾਰ ਫਰੰਗੀ ਨੂੰ ਦੇਸ਼ ਵਿੱਚੋਂ ਕੱਢਣ ਲਈ ਮਹਾਰਾਜਾ ਦਲੀਪ ਸਿੰਘ ਦੇ ਵਫ਼ਾਦਾਰ ਦੀਵਾਨ ਮੂਲਰਾਜ ਨਾਲ ਜਾ ਮਿਲੀਆਂ ਹਨ। ਖਾਲਸਾ ਜੀ ਨੂੰ ਹੁਣ ਪੂਰੇ ਤਨੋਂ-ਮਨੋਂ ਕੰਮ ਕਰਨਾ ਚਾਹੀਦਾ ਹੈ। ਭਾਈ ਮਹਾਰਾਜ ਸਿੰਘ ਅਤੇ ਮਹਾਰਾਜਾ ਦਲੀਪ ਸਿੰਘ ਅਤੇ ਸਰਬੱਤ ਖਾਲਸਾ ਜੀ ਦੇ ਸੇਵਕਾਂ ਨੂੰ ਹੁਣ ਮੁਲਤਾਨ ਇਕੱਠੇ ਹੋਣ ਲਈ ਵਹੀਰਾਂ ਘੱਤ ਲੈਣੀਆਂ ਚਾਹੀਦੀਆਂ ਹਨ।

ਅੰਗਰੇਜ਼ਾਂ ਅਤੇ ਸਿੱਖਾਂ ਵਿਚਕਾਰ ਤਿੰਨ ਲੜਾਈਆਂ ਹੋਈਆਂ। ਪਹਿਲੀ ਲੜਾਈ ਦਸੰਬਰ, ੧੮੪੮ ਈ: ਵਿਚ ਰਾਮਨਗਰ ਦੀ, ਦੂਜੀ ਲੜਾਈ ਜਨਵਰੀ, ੧੮੪੯ ਵਿਚ ਚੇਲੀਆਂ ਵਾਲੀ ਦੀ ਅਤੇ ਤੀਜੀ ਫਰਵਰੀ ਵਿਚ ਗੁਜਰਾਤ ਦੀ। ਇਨ੍ਹਾਂ ਲੜਾਈਆਂ ਵਿਚ ਭਾਈ ਮਹਾਰਾਜ ਸਿੰਘ ਜੀ ਨੇ ਮਹੱਤਵਪੂਰਨ ਭੂਮਿਕਾ ਨਿਭਾਈ। ਆਪ ਜੀ ਦੀ ਜ਼ਿੰਮੇਵਾਰੀ ਫੌਜਾਂ ਨੂੰ ਰਾਸ਼ਨ ਅਤੇ ਹੋਰ ਜੰਗੀ ਸਮਗਰੀ ਪਹੁੰਚਾਉਣ ਦੀ

ਸੀ। ਆਪ ਖ਼ੁਦ ਲੜਾਈ ਦੇ ਮੈਦਾਨ ਵਿਚ ਘੋੜੀ ਉੱਪਰ ਚੜ੍ਹ ਕੇ ਬਹਾਦਰ ਸਿੱਖ ਸਿਪਾਹੀਆਂ ਨੂੰ ਦ੍ਰਿੜ੍ਹਤਾ ਨਾਲ ਲੜਨ ਦੀ ਪ੍ਰੇਰਨਾ ਕਰਦੇ ਸਨ। ਚੇਲੀਆਂ ਵਾਲੀ ਲੜਾਈ ਵਿਚ ਸਿੱਖਾਂ ਨੇ ਅੰਗਰੇਜ਼ਾਂ ਨੂੰ ਅਜਿਹੀ ਕਰਾਰੀ ਹਾਰ ਦਿੱਤੀ ਕਿ ਉਨ੍ਹਾਂ ਨੂੰ ਆਪਣੇ ਪੈਰ ਪੰਜਾਬ ਵਿੱਚੋਂ ਉਖੜਦੇ ਨਜ਼ਰ ਆਏ। ਇਕ ਅੰਗਰੇਜ਼ ਇਤਿਹਾਸਕਾਰ ਸਰ ਐਡਵਿਨ ਆਰਨੋਲਡ ਲਿਖਦਾ ਹੈ ਕਿ "ਜੇ ਸਿੱਖ ਅੰਗਰੇਜ਼ਾਂ ਉੱਤੇ ਇਕ ਜਿੱਤ ਇਸੇ ਤਰ੍ਹਾਂ ਦੀ ਹੋਰ ਪ੍ਰਾਪਤ ਕਰ ਲੈਂਦੇ, ਤਾਂ ਪੰਜਾਬ ਵਿੱਚੋਂ ਹੀ ਨਹੀਂ ਬਲਕਿ ਸਾਰੇ ਹਿੰਦੁਸਤਾਨ ਵਿੱਚੋਂ ਅੰਗਰੇਜ਼ਾਂ ਨੂੰ ਭੱਜਣਾ ਪੈਣਾ ਸੀ। ਅਨੇਕ ਫੌਜੀ ਅੰਗਰੇਜ਼ਾਂ ਨੇ ਇਸ ਗੱਲ ਨੂੰ ਸਵੀਕਾਰ ਕੀਤਾ ਹੈ ਕਿ ਚੇਲੀਆਂ ਵਾਲਾ ਦਾ ਯੁੱਧ ਸਿੱਖਾਂ ਦੀ ਸ਼ਾਨ ਵਧਾਉਣ ਵਾਲਾ ਸੀ।

ਗੁਜਰਾਤ ਦੀ ਲੜਾਈ ਵਿਚ ਸਿੱਖਾਂ ਦੀ ਹਾਰ ਹੋਈ, ਜਿਸ ਵਿਚ ਸਿੱਖ ਸਰਦਾਰਾਂ ਨੇ ਹਥਿਆਰ ਸੁੱਟ ਦਿੱਤੇ, ਪਰ ਭਾਈ ਮਹਾਰਾਜ ਸਿੰਘ ਜੀ ਅਤੇ ਕਰਨਲ ਰਛਪਾਲ ਸਿੰਘ ਨੇ ਹਥਿਆਰ ਸੁੱਟਣ ਤੋਂ ਨਾਂਹ ਕਰ ਦਿੱਤੀ। ਆਪ ਸ੍ਰੀ ਪੰਜਾ ਸਾਹਿਬ ਤੋਂ ਇਕ ਹੋਰ ਲੜਾਈ ਲੜਣਾ ਚਾਹੁੰਦੇ ਸਨ।

ਗੁਜਰਾਤ ਦੀ ਲੜਾਈ ਹਾਰ ਜਾਣ ਤੋਂ ਬਾਅਦ ਸਾਰੇ ਸਿੱਖ ਸਰਦਾਰ ਗ੍ਰਿਫ਼ਤਾਰ ਕਰ ਲਏ ਗਏ। ੨੯ ਮਾਰਚ, ੧੮੪੯ ਈ: ਨੂੰ ਮਹਾਰਾਜਾ ਦਲੀਪ ਸਿੰਘ ਨੂੰ ਗੱਦੀਓਂ ਲਾਹ ਦਿੱਤਾ ਗਿਆ ਤੇ ਕੋਹੇਨੂਰ ਹੀਰੇ ਸਮੇਤ ਸਾਰੀ ਸੰਪਤੀ ਨੂੰ ਜਬਤ ਕਰ ਲਿਆ ਗਿਆ। ਖਾਲਸਾ ਰਾਜ ਦੇ ਸਾਰੇ ਇਲਾਕੇ ਅੰਗਰੇਜ਼ੀ ਰਾਜ ਵਿਚ ਸ਼ਾਮਲ ਕਰ ਲਏ ਗਏ। ਲਾਹੌਰ ਕਿਲ੍ਹੇ ਉੱਪਰ ਯੂਨੀਅਨ ਜੈਕ ਸਿੱਖਾਂ ਦਾ ਮੂੰਹ ਚਿੜਾਉਣ ਲੱਗਾ।

ਹਾਰ ਜਾਣਾ ਅਤੇ ਹਾਰ ਸਵੀਕਾਰ ਕਰਨ ਵਿਚ ਬਹੁਤ ਫਰਕ ਹੁੰਦਾ ਹੈ। ਭਾਈ ਮਹਾਰਾਜ ਸਿੰਘ ਨੇ ਅਜੇ ਵੀ ਹਾਰ ਸਵੀਕਾਰ ਨਹੀਂ ਸੀ ਕੀਤੀ। ਬਲਕਿ ਅੰਗਰੇਜ਼ਾਂ ਤੋਂ ਪੰਜਾਬ ਨੂੰ ਅਜ਼ਾਦ ਕਰਵਾਉਣ ਦੀ ਧੁਨ ਉਨ੍ਹਾਂ ਦੇ ਦਿਲੋ-ਦਿਮਾਗ 'ਤੇ ਛਾਈ ਹੋਈ ਸੀ। ਬਾਬਾ ਜੀ ਨੇ ਹੌਂਸਲਾ ਬੁਲੰਦ ਰੱਖਿਆ। ਉਨ੍ਹਾਂ ਨੇ ਸੰਘਰਸ਼ ਨੂੰ ਹੋਰ ਤੇਜ਼ ਕਰ ਦਿੱਤਾ। ਗੁਜਰਾਤ ਦੀ ਹਾਰ ਤੋਂ ਬਾਅਦ ਆਪ ਜੀ ਰਾਵਲਪਿੰਡੀ, ਬਿੰਬਾਰ, ਅਕਨੌਰ ਆਦਿਕ ਤੋਂ ਹੁੰਦੇ ਹੋਏ ਦੇਵੀ ਬਟਾਲੇ ਪਹੁੰਚੇ। ਇੱਥੇ ਹੀ ਉਨ੍ਹਾਂ ਨੂੰ ਖ਼ਬਰ ਮਿਲੀ ਕਿ ਮਹਾਰਾਜਾ ਦਲੀਪ ਸਿੰਘ ਨੂੰ ਸਿੰਘਾਸਣ ਤੋਂ ਲਾਹ ਦਿੱਤਾ ਗਿਆ ਹੈ ਤੇ ਸਿੱਖ ਰਾਜ ਦਾ ਦੀਵਾ ਬੁਝ ਗਿਆ ਹੈ। ਉਨ੍ਹਾਂ ਨੂੰ ਇਹ ਵੀ ਪਤਾ ਲੱਗਿਆ ਕਿ ਮਹਾਰਾਜੇ ਨੂੰ ਪੰਜਾਬ ਤੋਂ ਬਾਹਰ ਭੇਜਿਆ ਜਾ ਰਿਹਾ ਹੈ।

ਦੇਵੀ ਬਟਾਲੇ ਤੋਂ ਆਪ ਜੀ ਨੇ ਮਹਾਰਾਜੇ ਨੂੰ ਅੰਗਰੇਜ਼ਾਂ ਦੇ ਪੰਜੇ ਵਿੱਚੋਂ ਛੁਡਾਉਣ ਲਈ ਯੋਜਨਾ ਤਿਆਰ ਕੀਤੀ ਅਤੇ ਗੁਰੀਲੇ ਢੰਗ ਨਾਲ ਬਗਾਵਤ ਕਰਨ ਦੀ ਤਿਆਰੀ ਵੀ ਅਰੰਭ ਕੀਤੀ। ਭਾਈ ਮਹਾਰਾਜ ਸਿੰਘ ਜੀ ਦੇ ਪਰਮ-ਸ਼ਰਧਾਲੂ ਸ. ਬਹਾਦਰ ਸਿੰਘ ਤੇ ਸ. ਧਰਮ ਸਿੰਘ ਦੁਆਬੇ ਵਿਚ ਜਾ ਕੇ ਧਰਮ-ਯੁੱਧ ਲਈ ਬੰਦੇ ਇਕੱਤਰ ਕਰਨ ਲਈ ਭੇਜੇ।

ਦੇਵੀ ਬਟਾਲੇ ਤੋਂ ਆਪ ਸੱਜੋਵਾਲ ਆ ਗਏ। ਇੱਥੇ ਆ ਕੇ ਆਪ ਜੀ ਨੇ ਸ. ਗੁਰਮੁਖ ਸਿੰਘ ਤੇ ਸ. ਦਲ ਸਿੰਘ ਆਦਿਕ ਸੇਵਕਾਂ ਨੂੰ ਭੇਜ ਕੇ ਰੰਘਰੇਟਿਆਂ ਨੂੰ ਬੁਲਾਇਆ, ਜਿਨ੍ਹਾਂ ਨੇ ੧੦੦੦ ਤੋੜੇਦਾਰ ਬੰਦੂਕਾਂ ਦੇਣੀਆਂ ਤੇ ਬੰਦੇ ਇਕੱਤਰ ਕਰਨੇ ਸਵੀਕਾਰ ਕੀਤੇ। ਇੱਥੋਂ ਵੀ ਆਪ ਜੀ ਨੇ ਥਾਂ-ਥਾਂ ਪਿੰਡ-ਪਿੰਡ ਜਾ ਕੇ ਬਗਾਵਤ ਲਈ ਲੋੜੀਂਦਾ ਸਾਮਾਨ ਇਕੱਠਾ ਕਰਨਾ ਜਾਰੀ ਰੱਖਿਆ। ਸੱਜੋਵਾਲ ਵਿਖੇ ਹੀ ਆਪ ਜੀ ਨੇ ਮਹਾਰਾਜੇ ਨੂੰ ਚੁੱਕਣ ਦੀ ਯੋਜਨਾ ਨੂੰ ਅੰਤਿਮ ਰੂਪ ਦਿੱਤਾ ਅਤੇ ਯੋਜਨਾ ਨੂੰ ਅਮਲ ਵਿਚ ਲਿਆਉਣ ਲਈ ਲੋੜੀਂਦੇ ਬੰਦੇ ਲਾਹੌਰ ਭੇਜੇ।

ਜਿਸ ਖਾਲਸਾ ਰਾਜ ਦੀਆਂ ਧੁੰਮਾਂ ਸਤਲੁਜ ਤੋਂ ਲੈ ਕੇ ਕਾਬੁਲ ਤਕ ਪੈਂਦੀਆਂ ਸਨ, ਹਰ ਪਾਸੇ ਖਾਲਸਾਈ ਜੈਕਾਰਿਆਂ ਦੀ ਜੈ-ਜੈਕਾਰ ਦੀਆਂ ਗੂੰਜਾਂ ਪੈਂਦੀਆਂ ਸਨ, ਉਹੀ ਖਾਲਸਾ ਰਾਜ ਫੁੱਟ ਦਾ ਸ਼ਿਕਾਰ ਹੋ ਗਿਆ ਤੇ ੨੯ ਮਾਰਚ, ੧੮੪੯ ਦਾ ਉਹ ਕਾਲਾ ਦਿਨ ਵੀ ਆਇਆ, ਜਦੋਂ ਯੂਨੀਅਨ ਜੈਕ ਲਾਹੌਰ ਦਰਬਾਰ ਉੱਤੇ ਲਹਿਰਾ ਦਿੱਤਾ ਗਿਆ।

ਅੰਗਰੇਜ਼ ਚਾਹੁੰਦੇ ਸਨ ਕਿ ਜਲਦ ਤੋਂ ਜਲਦ ਮਹਾਰਾਜਾ ਦਲੀਪ ਸਿੰਘ ਨੂੰ ਸਦਾ ਲਈ ਪੰਜਾਬ ਤੋਂ ਕਿਤੇ ਦੂਰ ਲਿਜਾਇਆ ਜਾਵੇ। ਅੰਗਰੇਜ਼ ਜਾਣਦੇ ਸੀ ਕਿ ਰਾਜੇ ਨੂੰ ਗੱਦੀ ਤੋਂ ਲਾਹੁਣ ਨਾਲ ਸਿੱਖਾਂ ਦੇ ਜਜ਼ਬਾਤ ਭੜਕ ਸਕਦੇ ਹਨ ਅਤੇ ਬਗ਼ਾਵਤ ਹੋ ਸਕਦੀ ਹੈ। ਸੋ ਅਜਿਹੇ ਹਾਲਾਤ ਪੈਦਾ ਹੋਣ ਤੋਂ ਪਹਿਲਾਂ ਹੀ ਉਪਰੋਕਤ ਕਾਰਵਾਈ ਕਰ ਦੇਣੀ ਚਾਹੀਦੀ ਹੈ। ਪਰ ਦੀਨਾ ਨਾਥ ਦੇ ਕਹਿਣ 'ਤੇ ਮਹਾਰਾਜਾ ਦਲੀਪ ਸਿੰਘ ਨੂੰ ਕੁਝ ਸਮਾਂ ਲਾਹੌਰ ਹੀ ਰਹਿਣ ਦਿੱਤਾ। ਦਸੰਬਰ, ੧੮੪੯ ਈ: ਨੂੰ ਮਹਾਰਾਜਾ ਦਲੀਪ ਸਿੰਘ ਨੂੰ ਯੂ.ਪੀ. ਭੇਜ ਦਿੱਤਾ।

ਭਾਈ ਮਹਾਰਾਜ ਸਿੰਘ ਜੀ ਨੇ ਆਪਣੀਆਂ ਸਰਗਰਮੀਆਂ ਹੋਰ ਤੇਜ਼ ਕਰ ਦਿੱਤੀਆਂ। ਉਨ੍ਹਾਂ ਨੂੰ ਮਹਾਰਾਜਾ ਦਲੀਪ ਸਿੰਘ ਨੂੰ ਚੁੱਕਣ ਦਾ ਉੱਚਿਤ ਸਮਾਂ ਜਾਪਿਆ। ਇਸ ਯੋਜਨਾ ਨੂੰ ਸਿਰੇ ਚੜ੍ਹਾਉਣ ਲਈ ਭਾਈ ਸਾਹਿਬ ਨੇ ਸੱਜੋਵਾਲ ਤੋਂ ਪਹਿਲਾਂ ਹੀ ਸ. ਕਿਸ਼ਨ ਸਿੰਘ ਹੋਰਾਂ ਨੂੰ ਸਾਰੀ ਯੋਜਨਾ ਸਮਝਾ ਕੇ ਲਾਹੌਰ ਭੇਜ ਦਿੱਤਾ ਸੀ। ਉਸ ਤੋਂ ਬਾਅਦ ਭਾਈ ਮਹਾਰਾਜ ਸਿੰਘ ਨੇ ਅੱਠ ਸਿੰਘਾਂ ਦਾ ਇਕ ਹੋਰ ਜਥਾ ਤਿਆਰ ਕੀਤਾ ਜਿਨ੍ਹਾਂ ਦੇ ਨਾਮ ਇਸ ਪ੍ਰਕਾਰ ਹਨ:-

ਭਾਈ ਰਾਮ ਸਿੰਘ ਜੀ ਵਿਰਕਤ, ਸ. ਰੂਪ ਸਿੰਘ ਸਪੁੱਤਰ ਸ. ਸਾਹਿਬ ਸਿੰਘ ਜੀ, ਸ. ਚਤਰ ਸਿੰਘ ਸਪੁੱਤਰ ਸ. ਸਾਹਿਬ ਸਿੰਘ ਜੀ, ਸ. ਨਿਹਾਲ ਸਿੰਘ ਸਪੁੱਤਰ ਸ. ਜੈ ਸਿੰਘ, ਸ. ਜਵਾਹਰ ਸਿੰਘ (ਰੋਹਤਾਸ) ਸਪੁੱਤਰ ਸ. ਦਲ ਸਿੰਘ, ਸ. ਨਿਹਾਲ ਸਿੰਘ ਸਪੁੱਤਰ ਸ. ਨੱਥਾ ਸਿੰਘ ਜੀ, ਸ. ਜਵਾਹਰ ਸਿੰਘ ਸਪੁੱਤਰ ਸ. ਲਹਿਣਾ ਸਿੰਘ, ਸ. ਗਿਰਵਰ ਸਿੰਘ ਸਪੁੱਤਰ ਭਾਈ ਕੀਰਤ ਸਿੰਘ ਜੀ। ਭਾਈ ਰਾਮ ਸਿੰਘ ਨੂੰ ਇਨ੍ਹਾਂ ਦਾ ਜਥੇਦਾਰ ਬਣਾਇਆ। ਇਨ੍ਹਾਂ ਸਾਰਿਆਂ ਨੂੰ ਸਾਧੂਆਂ ਦੇ ਭੇਸ ਵਿਚ ਜਾ ਕੇ ਲਾਹੌਰ ਧਰਮਸ਼ਾਲਾ ਵਿਚ ਰਹਿਣ ਦਾ ਹੁਕਮ ਕੀਤਾ ਗਿਆ।

ਨਵੰਬਰ ੧੮੪੯ ਵਿਚ ਜਸੂਸਾਂ ਰਾਹੀਂ ਭਾਈ ਮਹਾਰਾਜ ਸਿੰਘ ਜੀ ਵੱਲੋਂ ਭਾਈ ਕਿਸ਼ਨ ਸਿੰਘ ਨੂੰ ਭੇਜੀਆਂ ਚਿੱਠੀਆਂ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਚੁੱਕਣ ਸੰਬੰਧੀ ਸਾਰੀ ਯੋਜਨਾ ਦਾ ਕਿਸੇ ਵਿਅਕਤੀ ਵੱਲੋਂ ਪਤਾ ਲੱਗ ਗਿਆ, ਜਿਸ ਨਾਲ ਸਾਰੀ ਦੀ ਸਾਰੀ ਯੋਜਨਾ ਧਰੀ ਦੀ ਧਰੀ ਰਹਿ ਗਈ। ਸਾਰੇ ਅੱਠਾਂ ਬੰਦਿਆਂ ਨੂੰ ਧਰਮਸ਼ਾਲਾ ਵਿੱਚੋਂ ਗ੍ਰਿਫ਼ਤਾਰ ਕਰ ਲਿਆ ਗਿਆ।

ਸੱਜੋਵਾਲ ਤੋਂ ਭਾਈ ਸਾਹਿਬ ਕੁਲੇਰਾਂ ਅਤੇ ਕਿਸ਼ੂਪੁਰ ਹੁੰਦੇ ਹੋਏ ਕੁਰਾਲੇ ਪਹੁੰਚੇ, ਜਿੱਥੇ ਆਪ ਜੀ ਨੂੰ ਆਪਣੇ ਇਕ ਸੇਵਕ ਰਾਹੀਂ ਮਹਾਰਾਜੇ ਨੂੰ ਚੁੱਕਣ ਵਾਲੀ ਯੋਜਨਾ ਦੀ ਅਸਫਲਤਾ ਬਾਰੇ ਦੁਖਦਾਈ ਖ਼ਬਰ ਮਿਲੀ ਤੇ ਇਹ ਵੀ ਪਤਾ ਲੱਗਿਆ ਕਿ ਸਾਜ਼ਿਸ਼ ਵਿਚ ਸ਼ਾਮਲ ਸਾਰੇ ਵਿਅਕਤੀ ਗ੍ਰਿਫ਼ਤਾਰ ਕਰ ਲਏ ਗਏ ਹਨ।

ਹੁਣ ਭਾਈ ਮਹਾਰਾਜ ਸਿੰਘ ਜੀ ਨੇ ਪੂਰੀ ਸਰਗਰਮੀ ਨਾਲ ਬਗਾਵਤ ਕਰਨ ਦਾ ਨਿਰਣਾ ਲਿਆ। ਮਾਝਾ, ਮਾਲਵਾ, ਦੁਆਬਾ ਆਦਿਕ ਦੇ ਸਾਰੇ ਸਿੱਖ ਸਰਦਾਰਾਂ, ਸਾਬਕਾ ਫੌਜੀ, ਅੰਗਰੇਜ਼ੀ ਸਰਕਾਰ ਵਿਚ ਨੌਕਰੀ ਕਰਦੇ ਫੌਜੀ, ਪਹਾੜਾਂ ਦੇ ਰਾਜਪੂਤ, ਅਫ਼ਗਾਨਿਸਤਾਨ ਦੇ ਪਠਾਨ, ਰੰਗਰੇਟੇ ਗੁਰੂ ਕੇ ਬੇਟੇ, ਜਗੀਰਦਾਰ, ਕਾਨੂੰਨਗੋ ਆਦਿ ਸਾਰੇ ਲੋਕਾਂ ਦਾ ਇਕ ਸਾਂਝਾ ਮੁਹਾਜ ਬਗ਼ਾਵਤ ਲਈ ਤਿਆਰ ਕਰ ਲਿਆ।

ਬਗ਼ਾਵਤ ਲਈ ਦਿਨ ਨਿਯਤ ਕਰਨ ਲਈ ਆਪ ਜੀ ਜਲੰਧਰ ਨੇੜੇ ਆਦਮਪੁਰ ਵਿਖੇ ਇਕ ਝਿੜੀ ਵਿਚ ਇਕੱਠੇ ਹੋਏ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਤੋਂ ਮੁੱਖਵਾਕ ਲੈ ਕੇ ੨੦ ਪੋਹ, ਦਿਨ ਬੁੱਧਵਾਰ, ੩ ਜਨਵਰੀ, ੧੮੫੦ ਈ: ਦਾ ਦਿਨ ਨਿਯਤ ਕੀਤਾ ਗਿਆ। ਅਚਾਨਕ ਹੀ ਇਕ ਮੁਸਲਮਾਨ ਮੁਖ਼ਬਰ ਵੱਲੋਂ ਦਿੱਤੀ ਸਮੇਂ ਸਿਰ ਸੂਚਨਾ ਦੇ ਆਧਾਰ 'ਤੇ ਉਨ੍ਹਾਂ ਨੂੰ ਆਦਮਪੁਰ ਨੇੜੇ ਸਭਾ ਦੀ ਪ੍ਰਧਾਨਗੀ ਕਰਦੇ ਹੋਏ ਡੀ.ਸੀ. ਮਿਸਟਰ ਵੈਨਸਿਟਰ ਨੇ ਘੇਰਾ ਪਾ ਕੇ ਗ੍ਰਿਫ਼ਤਾਰ ਕਰ ਲਿਆ। ਮਿਸਟਰ ਵੈਨਸਿਟਰ ਲਿਖਦਾ ਹੈ ਕਿ ਕੱਲ੍ਹ ਸ਼ਾਮੀਂ ਇਕ ਜਸੂਸ, ਜਿਸ ਨੂੰ ਮੈਂ ਭਾਈ ਮਹਾਰਾਜ ਸਿੰਘ ਜੀ ਦੀ ਹਰ ਪ੍ਰਕਾਰ ਸੂਹ ਦੇਣ ਲਈ ਨਿਯੁਕਤ ਕੀਤਾ ਹੋਇਆ ਸੀ, ਮੇਰੇ ਘਰ ਆਇਆ ਅਤੇ ਮੈਨੂੰ ਸੂਹ ਦਿੱਤੀ ਕਿ ਅਗਰ ਮੈਂ ੩੦ ਜਾਂ ੩੫ ਘੋੜ-ਸਵਾਰਾਂ ਸਮੇਤ ਡੇਢ ਘੰਟੇ ਦੇ ਅੰਦਰ-ਅੰਦਰ ੧੪ ਕੋਹ ਉਸ ਦੇ ਨਾਲ ਜਾਵਾਂ ਤਾਂ ਉਹ ਭਾਈ ਮਹਾਰਾਜ ਸਿੰਘ ਜੀ ਅਤੇ ਉਸ ਦੇ ਸਾਥੀਆਂ ਦੇ ਗਿਰੋਹ ਨੂੰ ਮੇਰੇ ਹਵਾਲੇ ਕਰ ਦੇਵੇਗਾ। ਜਦੋਂ ਅਸੀਂ ਆਦਮਪੁਰ ਪਹੁੰਚੇ ਤਾਂ ਮੇਰਾ ਵਿਸ਼ਵਾਸ ਹੈ ਕਿ ਉਹ ਸਾਰੇ ਹੀ ਲੜਦੇ ਹੋਏ ਮਰ ਜਾਂਦੇ, ਅਗਰ ਉਨ੍ਹਾਂ ਪਾਸ ਦੋ ਬੰਦੂਕਾਂ ਵੀ ਹੁੰਦੀਆਂ। ਉਨ੍ਹਾਂ ਕੋਲ ਇੱਕ ਕੁਹਾੜੀ ਤੇ ਇੱਕ ਬਰਛੇ ਤੋਂ ਬਿਨਾਂ ਕੋਈ ਹਥਿਆਰ ਨਹੀਂ ਸੀ। ਇਸ ਲਈ ਭਾਈ ਮਹਾਰਾਜ ਸਿੰਘ ਜੀ ਤੇ ਉਨ੍ਹਾਂ ਦੇ ੨੧ ਸਾਥੀ ਥੋੜੀ ਦੇਰ ਦੇ ਅੰਦਰ-ਅੰਦਰ ਹੀ ਗ੍ਰਿਫ਼ਤਾਰ ਕਰ ਕੇ ਬੰਨ ਲਏ ਗਏ। ਪ੍ਰਤੀਤ ਹੁੰਦਾ ਹੈ, ਅਗਰ ਮੈਂ ਦਸ ਮਿੰਟ ਹੋਰ ਲੇਟ ਹੁੰਦਾ ਤਾਂ ਇਸ ਜਥੇ ਨੇ ਕਿਸੇ ਹੋਰ ਥਾਂ ਚਲੇ ਜਾਣਾ ਸੀ। ਅਜੇ ਤਕ ਮੈਨੂੰ ਇਹ ਪਤਾ ਨਹੀਂ ਲੱਗਾ ਕਿ ਇਹ ਕੌਣ ਹਨ, ਕਿੱਥੋਂ ਆਏ ਹਨ, ਕਿੱਥੇ ਜਾ ਰਹੇ ਹਨ ਅਤੇ ਉਨ੍ਹਾਂ ਦੇ ਹਥਿਆਰ ਕਿੱਥੇ ਰੱਖੇ ਹਨ।

ਆਪ ਜੀ ਵੱਲੋਂ ਬਗਾਵਤ ਲਈ ਨਿਯਤ ਕੀਤੇ ਦਿਨ ਤੋਂ ੬ ਦਿਨ ਪਹਿਲਾਂ ਆਪ ਜੀ ਦੀ ਗ੍ਰਿਫ਼ਤਾਰੀ ਹੋਈ। ਅਸਲ ਵਿਚ ਹੁੰਦਾ ਉਹੀ ਹੈ, ਜੋ ਪਰਮਾਤਮਾ ਨੂੰ ਭਾਉਂਦਾ ਹੈ। ਮਿਸਟਰ ਮਿਕਲਿਓਡ ਦੇ ਕਥਨ ਅਨੁਸਾਰ, "ਜੇਕਰ ਗ੍ਰਿਫ਼ਤਾਰੀ ਨਾ ਹੁੰਦੀ ਤਾਂ ਇਤਨੀਆਂ ਸਖ਼ਤ ਬਗਾਵਤਾਂ ਹੁੰਦੀਆਂ, ਜੋ ਉਸ ਦੇ ਕਹਿਣ ਮੁਤਾਬਕ ਭਾਵੇਂ ਦਬਾ ਦਿੱਤੀਆਂ, ਪਰ ਇਹ ਗੱਲ ਯਕੀਨ ਨਾਲ ਨਹੀਂ ਕਹੀ ਜਾ ਸਕਦੀ।" ਅੰਗਰੇਜ਼ ਬਹੁਤ ਚਲਾਕ ਤੇ ਕਪਟੀ ਸਨ, ਪਰ ਫੇਰ ਵੀ ਵਿੰਗੇ ਢੰਗ ਨਾਲ ਇਹ ਸਵੀਕਾਰ ਕਰਦਾ ਹੈ ਕਿ ਜੇ ਭਾਈ ਜੀ ਗ੍ਰਿਫ਼ਤਾਰ ਨਾ ਹੁੰਦੇ, ਤਾਂ ਪੰਜਾਬ ਕਦੇ ਵੀ ਅੰਗਰੇਜ਼ਾਂ ਦਾ ਗ਼ੁਲਾਮ ਨਾ ਬਣਦਾ।

ਭਾਈ ਜੀ ਨੂੰ ਜੇਲ੍ਹ ਵਿਚ ਕਈ ਦਿਨ ਕੁਝ ਵੀ ਖਾਣ ਨੂੰ ਨਹੀਂ ਦਿੱਤਾ ਗਿਆ। ਬਾਅਦ ਵਿਚ ਅੰਗਰੇਜ਼ ਅਫ਼ਸਰਾਂ ਨੇ ਇਹ ਜਾਣ ਲਿਆ ਕਿ ਜੇਕਰ ਉਹ ਬਿਨਾਂ ਭੋਜਨ ਦੇ ਸ਼ਹੀਦ ਹੋ ਗਏ, ਤਾਂ ਆਮ ਲੋਕਾਂ ਦੀ ਭਾਵਨਾਵਾਂ ਭੜਕ ਜਾਣਗੀਆਂ ਤੇ ਅਜਿਹੇ ਵਿਦਰੋਹ ਦਾ ਸਾਹਮਣਾ ਕਰਨਾ ਪਵੇਗਾ, ਜਿਸ ਨੂੰ ਦਬਾਉਣਾ ਬਹੁਤ ਮੁਸ਼ਕਲ ਹੋਵੇਗਾ। ਸੋ ਅੰਗਰੇਜ਼ਾਂ ਨੇ ਭਾਈ ਜੀ ਨੂੰ ਜਲੰਧਰ ਛਾਉਣੀ ਵਿਚ ਇਕ ਅੰਗਰੇਜ਼ ਦੀ ਨਿਗਰਾਨੀ ਹੇਠ ਮੁਸਲਮਾਨ ਫੌਜੀਆਂ ਦੇ ਪਹਿਰੇ ਹੇਠ ਰੱਖਿਆ।

ਗ੍ਰਿਫ਼ਤਾਰੀ ਤੋਂ ਥੋੜੀ ਦੇਰ ਬਾਅਦ ਭਾਈ ਜੀ ਨੂੰ ਕਾਨੂੰਨ ਦੀ ਅਦਾਲਤ ਵਿਚ ਆਪਣਾ ਪੱਖ ਪੇਸ਼ ਕਰਨ ਦਾ ਮੌਕਾ ਦਿੱਤੇ ਬਿਨਾਂ, ਪੰਜਾਬ ਤੋਂ ਬਾਹਰ ਭਾਵ ਹਿੰਦੁਸਤਾਨ ਤੋਂ ਬਾਹਰ ਸਿੰਘਾਪੁਰ ਜਲਾਵਤਨ ਕਰ ਦਿੱਤਾ ਗਿਆ। ਉਨ੍ਹਾਂ ਨੂੰ ਅੰਬਾਲਾ ਤੇ ਇਲਾਹਾਬਾਦ ਅਤੇ ਕਲਕੱਤੇ ਲਿਜਾਇਆ ਗਿਆ। ਕਲਕੱਤੇ ਉਨ੍ਹਾਂ ਨੂੰ ਮੁਹੰਮਦ ਸ਼ਾਹ ਨਾਮੀ ਇਕ ਸਮੁੰਦਰੀ ਜਹਾਜ਼ ਰਾਹੀਂ ਸਿੰਘਾਪੁਰ ਲਿਜਾ ਕੇ ਬਹੁਤ ਹੀ ਘਟੀਆ ਜੇਲ੍ਹ ਵਿਚ ਰੱਖਿਆ ਗਿਆ। ਉੱਥੇ ਚਾਰ-ਪੰਜ ਸਾਲਾਂ ਵਿਚ ਉਨ੍ਹਾਂ ਦੀ ਸਿਹਤ ਬਹੁਤ ਖਰਾਬ ਹੋ ਗਈ। ਉਨ੍ਹਾਂ ਦੀ ਅੱਖਾਂ ਦੀ ਜੋਤ ਜਾਂਦੀ ਰਹੀ। ਉਨ੍ਹਾਂ ਦੇ ਮੂੰਹ ਵਿਚ ਵੀ ਕੈਂਸਰ ਹੋ ਗਿਆ। ਬਾਬਾ ਜੀ ਅਡੋਲ ਅਵਸਥਾ ਵਿਚ ਪਰਮਾਤਮਾ ਦੇ ਭਾਣੇ ਵਿਚ ਰਹਿੰਦੇ ਹੋਏ ੫ ਜੁਲਾਈ, ੧੮੫੬ ਈ: ਨੂੰ ਸ਼ਹਾਦਤ ਦਾ ਜਾਮ ਪੀ ਕੇ, "ਸੂਰਜ ਕਿਰਣਿ ਮਿਲੇ ਜਲ ਕਾ ਜਲੁ ਹੂਆ ਰਾਮ" ਅਤੇ "ਜਿਉ ਜਲ ਮਹਿ ਜਲੁ ਆਇ ਖਟਾਨਾ॥ ਤਿਉ ਜੋਤੀ ਸੰਗਿ ਜੋਤਿ ਸਮਾਨਾ" ਅਤੇ "ਪੁਰਜਾ ਪੁਰਜਾ ਕਟਿ ਮਰੈ ਕਬਹੂ ਨ ਛਾਡੈ ਖੇਤੁ" ਅਨੁਸਾਰ ਅਕਾਲ ਪੁਰਖ ਵਿਚ ਸਮਾਈ ਕਰ ਗਏ।

ਇਸ ਤਰ੍ਹਾਂ ਭਾਈ ਮਹਾਰਾਜ ਸਿੰਘ ਜੀ ੧੮੫੭ ਈ: ਦੇ ਮਹਾਨ ਗ਼ਦਰ ਤੋਂ ਪਹਿਲਾਂ ਦੇਸ਼ ਦੀ ਸੁਤੰਤਰਤਾ ਲਈ ਸ਼ਹੀਦ ਹੋਣ ਵਾਲੇ ਮਹਾਂ ਨਾਇਕ ਬਣ ਗਏ, ਜਿਨ੍ਹਾਂ ਨੇ ਅੰਗਰੇਜ਼ ਹਕੂਮਤ ਨਾਲ ਕਿਸੇ ਪ੍ਰਕਾਰ ਦਾ ਸਮਝੌਤਾ ਕੀਤੇ ਬਿਨ੍ਹਾਂ ਇਕ ਹਥਿਆਰਬੰਦ ਵਿਦਰੋਹ ਕੀਤਾ। ਅਜਿਹੇ ਮਹਾਨ ਸ਼ਹੀਦ, ਜਿਸ ਨੇ ਅੰਗਰੇਜ਼ਾਂ ਨੂੰ ਪਹਿਲਾਂ ਪੰਜਾਬ ਵਿੱਚੋਂ, ਫੇਰ ਪੂਰੇ ਹਿੰਦੁਸਤਾਨ ਵਿੱਚੋਂ ਕੱਢਣ ਲਈ ਅਨੇਕਾਂ ਤਕਲੀਫਾਂ ਉਠਾਈਆਂ, ਨੂੰ ਪ੍ਰਣਾਮ ਹੈ। ■

# ਸ਼ਹੀਦ ਸ. ਰਤਨ ਸਿੰਘ ਰਕੜ ਬੱਬਰ ਅਕਾਲੀ

*-ਸਿਮਰਜੀਤ ਸਿੰਘ**

ਭਾਰਤ ਨੂੰ ਅੰਗਰੇਜ਼ੀ ਹਕੂਮਤ ਤੋਂ ਅਜ਼ਾਦ ਕਰਵਾਉਣ ਵਿਚ 'ਬੱਬਰ ਅਕਾਲੀ ਲਹਿਰ' ਦਾ ਅਹਿਮ ਯੋਗਦਾਨ ਹੈ। ਪਹਿਲੀ ਵਿਸ਼ਵ-ਜੰਗ ਦੌਰਾਨ ਗ਼ਦਰੀ ਅਜ਼ਾਦੀ ਘੁਲਾਟੀਆਂ ਵੱਲੋਂ ਮਾਰਿਆ ਹੰਭਲਾ ਸਿਰੇ ਨਹੀਂ ਸੀ ਚੜ੍ਹ ਸਕਿਆ, ਪਰੰਤੂ ਇਸ ਲਹਿਰ ਨੇ ਪੰਜਾਬੀਆਂ ਦੇ ਮਨਾਂ ਵਿਚ ਅੰਗਰੇਜ਼ਾਂ ਤੋਂ ਅਜ਼ਾਦ ਹੋਣ ਲਈ ਜਾਗ੍ਰਿਤੀ ਪੈਦਾ ਕਰ ਦਿੱਤੀ ਸੀ। ਇਸ ਲਹਿਰ ਨੇ ਪੰਜਾਬੀਆਂ ਨੂੰ ਆਪਣਾ ਪਿਛੋਕੜ ਯਾਦ ਕਰਵਾ ਦਿੱਤਾ ਅਤੇ ਦੇਸ਼ ਕੌਮ 'ਤੇ ਮਰ ਮਿਟਣ ਦੀ ਸੁੱਤੀ ਅਣਖ ਨੂੰ ਜਗਾ ਦਿੱਤਾ ਸੀ। ਪੰਜਾਬੀਆਂ ਨੇ ਆਪਣੇ ਦੇਸ਼ ਲਈ ਮੁੜ ਤੋਂ ਕੁਰਬਾਨੀਆਂ ਦੀ ਝੜੀ ਲਗਾ ਦਿੱਤੀ।

ਸੰਨ ੧੯੧੪ ਈ: ਵਿਚ ਅੰਗਰੇਜ਼ਾਂ ਨੇ ਦਿੱਲੀ ਵਿਖੇ ਇਕ ਅੰਗਰੇਜ਼ ਦੇ ਘਰ ਨੂੰ ਜਾਣ ਵਾਲੀ ਸੜਕ ਨੂੰ ਸਿੱਧਾ ਕਰਨ ਲਈ ਗੁਰਦੁਆਰਾ ਰਕਾਬ ਗੰਜ ਸਾਹਿਬ ਦੀ ਕੰਧ ਢਾਹ ਦਿੱਤੀ। ਅੰਗਰੇਜ਼ਾਂ ਦੀ ਇਸ ਘਿਨਾਉਣੀ ਕਾਰਵਾਈ ਦਾ ਸਿੱਖਾਂ ਨੇ ਵਧ-ਚੜ੍ਹ ਕੇ ਵਿਰੋਧ ਕੀਤਾ। ਇਸ ਤੋਂ ਬਾਅਦ ਕਾਮਾਗਾਟਾਮਾਰੂ ਜਹਾਜ਼ 'ਤੇ ਹਮਲਾ ਕਰ ਕੇ ਭਾਰਤੀਆਂ ਨੂੰ ਇਹ ਅਹਿਸਾਸ ਕਰਵਾ ਦਿੱਤਾ ਕਿ ਉਹ ਅੰਗਰੇਜ਼ਾਂ ਦੇ ਗ਼ੁਲਾਮ ਹਨ। ਦੂਜੀ ਵਿਸ਼ਵ-ਜੰਗ ਦੌਰਾਨ ਅੰਗਰੇਜ਼ਾਂ ਨੇ ਪੰਜਾਬੀਆਂ ਦੀ ਸੂਰਮਗਤੀ ਨੂੰ ਦੇਖਦਿਆਂ ਵੱਧ ਤੋਂ ਵੱਧ ਫੌਜ ਵਿਚ ਭਰਤੀ ਕਰ ਲਿਆ। ਪੰਜਾਬੀਆਂ ਦੇ ਮਨਾਂ ਵਿਚ ਇਹ ਗੱਲ ਪਾ ਦਿੱਤੀ ਗਈ ਕਿ ਜੰਗ ਫਤਿਹ ਹੋ ਜਾਣ ਤੋਂ ਬਾਅਦ ਅੰਗਰੇਜ਼ਾਂ ਦਾ ਰੁਖ਼ ਉਨ੍ਹਾਂ ਪ੍ਰਤੀ ਹਮਦਰਦੀ ਵਾਲਾ ਹੋ ਜਾਵੇਗਾ। ਜੰਗ ਫਤਿਹ ਹੋ ਜਾਣ ਤੋਂ ਬਾਅਦ ਪੰਜਾਬੀਆਂ ਦੇ ਸਾਰੇ ਸੁਪਨੇ ਟੁੱਟ ਗਏ, ਜਦੋਂ ਅੰਗਰੇਜ਼ਾਂ ਦਾ ਰੁਖ਼ ਬਿਲਕੁਲ ਉਲਟ ਹੋ ਗਿਆ। ਭਾਰਤੀਆਂ ਲਈ ਰੋਲਟ ਐਕਟ ਵਰਗੇ ਅਣਮਨੁੱਖੀ ਕਾਨੂੰਨ ਪਾਸ ਕਰ ਕੇ, ਅਜ਼ਾਦੀ ਦੀ ਆਸ ਨੂੰ ਖਤਮ ਕਰਨ ਦੇ ਯਤਨ ਸ਼ੁਰੂ ਹੋ ਗਏ। ਪੰਜਾਬੀਆਂ ਨੇ ਇਸ ਦਾ ਡਟ ਕੇ ਵਿਰੋਧ ਕੀਤਾ। ਇਸ ਦੇ ਸਿੱਟੇ ਵਜੋਂ ਜਲ੍ਹਿਆਂ ਵਾਲੇ ਬਾਗ ਦਾ ਸ਼ਹੀਦੀ ਸਾਕਾ ਵਾਪਰਿਆ। ਇਨ੍ਹਾਂ ਦਿਨਾਂ ਵਿਚ ਗੁਰਦੁਆਰਾ ਸਾਹਿਬਾਨ ਦਾ ਮਾਮਲਾ ਸਾਹਮਣੇ ਆਇਆ। ਗੁਰਦੁਆਰਾ ਸਾਹਿਬਾਨ ਦਾ ਪ੍ਰਬੰਧ ਅੰਗਰੇਜ਼ਾਂ ਦੇ ਝੋਲੀ-ਚੁੱਕ ਮਹੰਤਾਂ ਦੇ ਹੱਥ ਸੀ। ਇਨ੍ਹਾਂ ਮਹੰਤਾਂ ਨੇ ਸਿੱਖ ਰਹਿਤ-ਮਰਯਾਦਾ ਦੇ ਉਲਟ ਕੰਮ ਕਰਨੇ ਸ਼ੁਰੂ ਕਰ ਦਿੱਤੇ। ਸਿੱਖਾਂ ਵਿਚ ਗੁਰਦੁਆਰਾ ਸਾਹਿਬਾਨ ਨੂੰ ਇਨ੍ਹਾਂ ਭ੍ਰਿਸ਼ਟ ਮਹੰਤਾਂ ਤੋਂ ਅਜ਼ਾਦ ਕਰਵਾਉਣ ਲਈ ਲਹਿਰ ਚੱਲ ਪਈ। ਮਹੰਤਾਂ ਤੋਂ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਵਾਉਣ ਵਾਲੀ ਲਹਿਰ, ਦੇਸ਼ ਨੂੰ ਅਜ਼ਾਦ ਕਰਵਾਉਣ ਵੱਲ ਹੋ ਤੁਰੀ। ਇਸੇ ਲੜੀ ਵਿਚ 'ਗੁਰੂ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।*

ਕੇ ਬਾਗ ਦਾ ਮੋਰਚਾ' ਸ਼ੁਰੂ ਹੋਇਆ। ਲੋਕ ਸ਼ਾਂਤਮਈ ਢੰਗ ਨਾਲ ਅੰਗਰੇਜ਼ਾਂ ਦੀ ਧੱਕੇਸ਼ਾਹੀ ਦਾ ਵਿਰੋਧ ਕਰਦਿਆਂ ਗੁਰਦੁਆਰਾ ਸਾਹਿਬ ਦੀ ਜ਼ਮੀਨ ਵਿੱਚੋਂ ਲਕੜੀਆਂ ਕੱਟਣ ਜਾਂਦੇ ਤਾਂ ਅੰਗਰੇਜ਼ ਸਰਕਾਰ ਦਾ ਪੁਲਿਸ ਅਫ਼ਸਰ ਬੀ.ਟੀ. ਉਨ੍ਹਾਂ 'ਤੇ ਲਾਠੀਆਂ ਦੀ ਮਾਰ ਦੀ ਹੱਦ ਮੁਕਾ ਦਿੰਦਾ। ਜ਼ਖ਼ਮੀ ਹੋਏ ਸਿੱਖਾਂ ਦੇ ਪਾਸ ਜਾ ਕੇ ਗੁਰੂ ਸਾਹਿਬਾਨ ਬਾਰੇ ਬੋਲ-ਕੁਬੋਲ ਬੋਲਦਾ। ਭਾਵੇਂ, ਸਿੱਖ ਸ੍ਰੀ ਅਕਾਲ ਤਖਤ ਸਾਹਿਬ ਤੋਂ ਸ਼ਾਂਤਮਈ ਰਹਿਣ ਦਾ ਪ੍ਰਣ ਕਰ ਕੇ ਜਾਂਦੇ ਸਨ, ਪਰੰਤੂ ਸਿੱਖਾਂ ਦੇ ਮਨਾਂ ਵਿਚ ਅੰਗਰੇਜ਼ਾਂ ਵਿਰੁੱਧ ਰੋਸ ਵਧਦਾ ਜਾ ਰਿਹਾ ਸੀ। ਸਿੱਖਾਂ ਨੇ ਅੰਗਰੇਜ਼ਾਂ ਨਾਲ ਹਥਿਆਰਬੰਦ ਟੱਕਰ ਲੈਣ ਦਾ ਮਨ ਬਣਾ ਲਿਆ।

ਸ. ਰਤਨ ਸਿੰਘ ਦਾ ਜਨਮ ੧੮੯੯ ਈ: ਵਿਚ ਹੁਸ਼ਿਆਰਪੁਰ ਜ਼ਿਲ੍ਹੇ ਦੀ ਤਹਿਸੀਲ ਗੜ੍ਹਸ਼ੰਕਰ ਦੇ ਪਿੰਡ ਰਕੜ ਵਿਖੇ ਹੋਇਆ। ਆਪ ਜੀ ਦੇ ਪਿਤਾ ਸ. ਜਵਾਹਰ ਸਿੰਘ ਪਿੰਡ ਦੇ ਨੰਬਰਦਾਰ ਸਨ ਅਤੇ ਮਾਤਾ ਗੋਖੀ ਚੰਗੀ ਸੂਝ-ਬੂਝ ਵਾਲੀ ਘਰੇਲੂ ਇਸਤਰੀ ਸੀ।ਸ. ਰਤਨ ਸਿੰਘ ਬਚਪਨ ਤੋਂ ਪੜ੍ਹਨ ਵਿਚ ਹੁਸ਼ਿਆਰ ਸੀ। ਇਸ ਨੂੰ ਪੜਨ ਦੇ ਨਾਲ-ਨਾਲ ਸ਼ਸਤਰ ਵਿੱਦਿਆ ਦਾ ਵੀ ਸ਼ੌਂਕ ਸੀ। ਆਪ ਨੇ ਬਲਾਚੌਰ ਦੇ ਪ੍ਰਾਇਮਰੀ ਸਕੂਲ ਤੋਂ ਮੁੱਢਲੀ ਸਿੱਖਿਆ ਪ੍ਰਾਪਤ ਕੀਤੀ। ਮੈਟ੍ਰਿਕ ਦੀ ਸਿੱਖਿਆ ਆਪ ਨੇ ਰਾਹੋਂ ਦੇ ਸਰਕਾਰੀ ਸਕੂਲ ਤੋਂ ਪ੍ਰਾਪਤ ਕੀਤੀ। ਮੈਟ੍ਰਿਕ ਦੀ ਸਿੱਖਿਆ ਪ੍ਰਾਪਤ ਕਰਨ ਤੋਂ ਬਾਅਦ ਆਪ ਰਾਸਾਲਾ ਨੰਬਰ ੪ ਵਿਚ ਬਤੌਰ ਕਲਰਕ ਭਰਤੀ ਹੋ ਗਏ। ਆਪ ਦੀ ਮਿਹਨਤ ਅਤੇ ਲਗਨ ਨੂੰ ਦੇਖਦਿਆਂ ਹੋਇਆਂ, ਦੂਸਰੇ ਸਾਲ ਹੀ ਤਰੱਕੀ ਦੇ ਕੇ ਦਫ਼ੇਦਾਰ ਨਿਯੁਕਤ ਕਰ ਦਿੱਤਾ ਗਿਆ ਅਤੇ ਅੰਗਰੇਜ਼ਾਂ ਨੇ ਆਪ ਨੂੰ ਮੈਸਕੋਟ ਦੇ ਇੰਚਾਰਜ ਦੀ ਜ਼ਿੰਮੇਵਾਰੀ ਸੌਂਪ ਦਿੱਤੀ। ਇੱਥੇ ਆਪ ਦੀ ਇਕ ਅੰਗਰੇਜ਼ ਨਾਲ ਗੂੜ੍ਹੀ ਦੋਸਤੀ ਹੋ ਗਈ। ਆਪ ਉਸ ਅੰਗਰੇਜ਼ ਦੀ ਮਦਦ ਨਾਲ ਇਕ ਪਿਸਤੌਲ, ਇਕ ਥ੍ਰੀ-ਨਾਟ-ਥ੍ਰੀ ਰਾਈਫਲ, ਕੁਝ ਕਾਰਤੂਸ ਅਤੇ ਕੁਝ ਹੈਂਡਗ੍ਰਨੇਡ ਪ੍ਰਾਪਤ ਕਰ ਕੇ ਚੋਰੀ ਛੁਪੇ ਆਪਣੇ ਪਿੰਡ ਪਹੁੰਚਾਉਣ ਵਿਚ ਸਫਲ ਹੋ ਗਏ। ਕੁਝ ਸਮਾਂ ਬਾਅਦ ਹੀ ਆਪ ਨੇ ਰਸਾਲੇ ਵਿੱਚੋਂ ਆਪਣਾ ਨਾਂ ਕਟਵਾ ਲਿਆ ਅਤੇ ੨੨ ਨੰਬਰ ਪਲਟਨ ਵਿਚ ਭਰਤੀ ਹੋ ਗਏ। ਇਹ ਨੌਕਰੀ ਵੀ ਆਪ ਨੇ ਸਾਲ ਬਾਅਦ ਛੱਡ ਦਿੱਤੀ।

ਸ. ਰਤਨ ਸਿੰਘ ਪਿੰਡ ਵਾਪਸ ਆ ਗਏ। ਆਪ ਨੇ ਆਪਣਾ ਮੇਲ-ਜੋਲ ਦੇਸ਼-ਭਗਤਾਂ ਨਾਲ ਵਧਾਉਣਾ ਸ਼ੁਰੂ ਕਰ ਦਿੱਤਾ। ਬੱਬਰ ਅਕਾਲੀ ਆਪਣੀਆਂ ਜਾਨਾਂ ਹੂਲ ਕੇ ਦੇਸ਼ ਦੀ ਅਜ਼ਾਦੀ ਲਈ ਲੜ ਰਹੇ ਸਨ। ਬੱਬਰ ਅਕਾਲੀਆਂ ਦੀਆਂ ਸ਼ਹੀਦੀਆਂ ਅਤੇ ਸਰਗਰਮੀਆਂ ਤੋਂ ਪ੍ਰਭਾਵਿਤ ਹੋ ਕੇ, ਸ. ਰਤਨ ਸਿੰਘ ਵੀ ਇਨ੍ਹਾਂ ਵਿਚ ਸ਼ਾਮਲ ਹੋ ਗਏ ਅਤੇ ਸਰਗਰਮੀਆਂ ਵਿਚ ਵੱਧ-ਚੜ੍ਹ ਕੇ ਹਿੱਸਾ ਪਾਉਣ ਲੱਗੇ।

ਅੰਗਰੇਜ਼ਾਂ ਨੇ ਬੱਬਰ ਅਕਾਲੀ ਲਹਿਰ ਨੂੰ ਖਤਮ ਕਰਨ ਲਈ ਆਪਣੇ ਮੁਖ਼ਬਰਾਂ ਨੂੰ ਸਰਗਰਮ ਕਰ ਦਿੱਤਾ। ਬੱਬਰ ਅਕਾਲੀਆਂ ਦੀ ਸੂਹ ਰੱਖਣ ਲਈ ਸਰਗਰਮੀਆਂ

ਤੇਜ਼ ਕਰ ਦਿੱਤੀਆਂ ਗਈਆਂ। ਇਕ ਦਿਨ ਕਿਸੇ ਮੁਖ਼ਬਰ ਨੇ ਥਾਣੇ ਵਿਚ ਇਤਲਾਹ ਪਹੁੰਚਾਈ ਕਿ ਅੰਗਰੇਜ਼ਾਂ ਦੇ ਸ਼ੁਭ ਚਿੰਤਕਾਂ ਨੂੰ ਮਾਰਨ ਲਈ ਸ. ਰਤਨ ਸਿੰਘ ਨੇ ਬਹੁਤ ਸਾਰੇ ਹਥਿਆਰ ਅਤੇ ਗੋਲੀ-ਸਿੱਕਾ ਇਕੱਠਾ ਕੀਤਾ ਹੋਇਆ ਹੈ। ਪੁਲਿਸ ਨੇ ਹੁਸ਼ਿਆਰ ਹੋ ਕੇ ਇਨ੍ਹਾਂ ਦੇ ਘਰ ਨੂੰ ਘੇਰਾ ਪਾ ਲਿਆ। ਆਪ ਘਰ ਨਹੀਂ ਸਨ, ਆਪ ਆਪਣੇ ਇਨਕਲਾਬੀ ਸਾਥੀ ਸ. ਕਰੋੜਾ ਸਿੰਘ ਦੇ ਪਿੰਡ ਸਿੰਘਪੁਰਾ ਵਿਖੇ ਗਏ ਹੋਏ ਸਨ। ਇਹ ਪਿੰਡ ਜ਼ਿਲ੍ਹਾ ਰੋਪੜ ਵਿਚ ਹੈ। ਇੱਥੋਂ ਸ. ਰਤਨ ਸਿੰਘ ਆਪਣੇ ਦੋਸਤ ਸ. ਕਰੋੜਾ ਸਿੰਘ ਨਾਲ ਉਸ ਦੀ ਭਾਣਜੀ ਦੇ ਵਿਆਹ 'ਤੇ ਚਲੇ ਗਏ। ਪੁਲਿਸ ਨੇ ਸ. ਰਤਨ ਸਿੰਘ ਦੇ ਸਾਰੇ ਘਰ ਦੀ ਤਲਾਸ਼ੀ ਲਈ, ਪਰ ਕੁਝ ਵੀ ਬਰਾਮਦ ਨਹੀਂ ਹੋ ਸਕਿਆ। ਪੁਲਿਸ ਨੇ ਪਿੱਛਾ ਕਰ ਕੇ ਦੋਹਾਂ ਦੇਸ਼-ਭਗਤਾਂ ਨੂੰ ਵਿਆਹ ਸਮਾਗਮ ਵਿੱਚੋਂ ਹੀ ਗ੍ਰਿਫ਼ਤਾਰ ਕਰ ਲਿਆ।

ਮੁਖ਼ਬਰ ਨੇ ਪੁਲਿਸ ਪਾਸ ਰਿਪੋਰਟਾਂ ਪਹੁੰਚਾਈਆਂ ਕਿ ਇਹ ਸੂਚਨਾ ਪੱਕੀ ਹੈ ਕਿ ਸ. ਰਤਨ ਸਿੰਘ ਪਾਸ ਹਥਿਆਰ ਹਨ, ਹੋ ਸਕਦਾ ਹੈ ਕਿ ਇਹ ਕਿਸੇ ਮਹਿਫ਼ੂਜ਼ ਥਾਂ 'ਤੇ ਦੱਬੇ ਹੋਣ। ਮੈਨੂੰ ਸ਼ੱਕ ਹੈ ਕਿ ਇਹ ਹਥਿਆਰ ਇਸ ਦੇ ਘਰ ਵਿਚ ਹੀ ਕਿਸੇ ਥਾਂ 'ਤੇ ਦੱਬੇ ਹੋ ਸਕਦੇ ਹਨ, ਇਸ ਲਈ ਇਸ ਦੇ ਘਰ ਦਾ ਫਰਸ਼ ਪੁੱਟ ਕੇ ਦੇਖਿਆ ਜਾਏ। ਪੁਲਿਸ ਨੇ ਦੁਬਾਰਾ ਤੋਂ ਤਲਾਸ਼ੀ ਅਭਿਆਨ ਸ਼ੁਰੂ ਕਰ ਦਿੱਤਾ। ਘਰ ਦੀ ਇੱਕ-ਇੱਕ ਚੀਜ਼ ਨੂੰ ਚੰਗੀ ਤਰ੍ਹਾਂ ਦੇਖਿਆ ਗਿਆ ਅਤੇ ਜਦੋਂ ਕੋਈ ਸਫਲਤਾ ਨਾ ਮਿਲੀ ਤਾਂ ਕਮਰਿਆਂ ਦੇ ਫਰਸ਼ ਪੁੱਟਣ ਦੀ ਕਾਰਵਾਈ ਸ਼ੁਰੂ ਹੋਈ। ਫਰਸ਼ ਦੇ ਥੱਲ੍ਹੇ ਤੋਂ ਬਹੁਤ ਸਾਰਾ ਅਸਲਾ ਬਰਾਮਦ ਹੋ ਗਿਆ। ਸ. ਰਤਨ ਸਿੰਘ ਅਤੇ ਸ. ਕਰੋੜਾ ਸਿੰਘ ਦੋਵਾਂ ਉੱਪਰ ਨਜ਼ਾਇਜ ਹਥਿਆਰ ਰੱਖਣ ਅਤੇ ਤੋੜ-ਫੋੜ ਦੀਆਂ ਕਾਰਵਾਈਆਂ ਕਰਨ ਦਾ ਕੇਸ ਦਰਜ ਹੋ ਗਿਆ। ਅਦਾਲਤ ਵਿਚ ਮੁਕੱਦਮਾ ਚਲਾਇਆ ਗਿਆ। ਫੈਸਲੇ ਵਿਚ ਜੱਜ ਨੇ ਸ. ਰਤਨ ਸਿੰਘ ਨੂੰ ੨ ਸਾਲ ਦੀ ਸਜ਼ਾ ਕੀਤੀ। ਆਪ ਸੰਨ ੧੯੨੭ ਈ: ਵਿਚ ਆਪਣੀ ਸਜ਼ਾ ਪੂਰੀ ਕਰ ਕੇ ਜੇਲ੍ਹ ਤੋਂ ਬਾਹਰ ਆ ਗਏ। ਜੇਲ੍ਹ ਤੋਂ ਬਾਹਰ ਆ ਕੇ ਆਪ ਦੇ ਜੋਸ਼ ਵਿਚ ਹੋਰ ਵੀ ਵਾਧਾ ਹੋ ਗਿਆ। ਆਪ ਨੇ ਪੂਰੇ ਜੋਸ਼ ਨਾਲ ਦੇਸ਼ ਦੀ ਅਜ਼ਾਦੀ ਦੀਆਂ ਸਰਗਰਮੀਆਂ ਵਿਚ ਭਾਗ ਲੈਣਾ ਸ਼ੁਰੂ ਕਰ ਦਿੱਤਾ। ਆਪ ਨੇ ਫੜੇ ਜਾਣ ਤੋਂ ਬਚੇ ਹੋਏ ਇੱਕਾ-ਦੁੱਕਾ ਬੱਬਰ ਅਕਾਲੀਆਂ ਨਾਲ ਰਾਬਤਾ ਕਾਇਮ ਕਰ ਲਿਆ। ਆਪ ਨੂੰ ਤਹਿਸੀਲ ਗੜ੍ਹਸ਼ੰਕਰ ਦੇ ਅਕਾਲੀ ਜਥੇ ਦਾ ਜਥੇਦਾਰ ਚੁਣ ਲਿਆ ਗਿਆ।

ਸ. ਰਤਨ ਸਿੰਘ ਨੇ ਇਕ ਇਸ਼ਤਿਹਾਰ ਪ੍ਰਕਾਸ਼ਿਤ ਕਰ ਕੇ ਐਲਾਨ ਕਰ ਦਿੱਤਾ ਕਿ ਉਹ ਅਤੇ ਉਨ੍ਹਾਂ ਦੇ ਸਾਥੀ ਗੜ੍ਹਸ਼ੰਕਰ, ਬਲਾਚੌਰ ਅਤੇ ਰਾਹੋਂ ਦੇ ਥਾਣਿਆਂ 'ਤੇ ਇੱਕੋ ਦਿਨ ਇੱਕੋ ਸਮੇਂ ਬੰਬ ਧਮਾਕੇ ਕਰਨਗੇ, ਇਹ ਬੰਬ ਸਿਰਫ ਧਮਾਕੇ ਲਈ ਹੀ ਚਲਾਏ ਜਾਣਗੇ, ਇਨ੍ਹਾਂ ਨਾਲ ਕਿਸੇ ਦਾ ਵੀ ਜਾਨੀ ਨੁਕਸਾਨ ਨਹੀਂ ਕੀਤਾ ਜਾਵੇਗਾ।

ਇਨ੍ਹਾਂ ਧਮਾਕਿਆਂ ਰਾਹੀਂ ਇਹ ਬੋਲੀ ਅੰਗਰੇਜ਼ ਸਰਕਾਰ ਨੂੰ ਦੱਸਣਾ ਚਾਹੁੰਦੇ ਸਨ ਕਿ ਉਨ੍ਹਾਂ ਪਾਸ ਇੱਕੋ ਸਮੇਂ ਸਾਰੇ ਹਿੰਦੋਸਤਾਨ ਵਿਚ ਤਬਾਹੀ ਮਚਾਉਣ ਦੀ ਸ਼ਕਤੀ ਹੈ, ਪਰ ਉਹ ਕਿਸੇ ਨੂੰ ਮਾਰਨਾ ਨਹੀਂ ਚਾਹੁੰਦੇ। ਇਸ ਦਿੱਤੇ ਸਮੇਂ ਮੁਤਾਬਕ ਗੜ੍ਹਸ਼ੰਕਰ ਅਤੇ ਬਲਾਚੌਰ ਵਿਚ ਸਫਲ ਧਮਾਕੇ ਕੀਤੇ ਗਏ, ਪਰ ਰਾਹੋਂ ਵਿਚ ਇਹ ਸਫਲ ਨਾ ਹੋ ਸਕੇ। ਇਨ੍ਹਾਂ ਵਿਰੁੱਧ ਪੁਲਿਸ ਨੇ ਨਜਾਇਜ਼ ਅਸਲਾ ਰੱਖਣ, ਬੰਬ ਚਲਾ ਕੇ ਦਹਿਸ਼ਤ ਫੈਲਾਉਣ ਅਤੇ ਪੁਲਿਸ ਨੂੰ ਧਮਕੀ ਭਰੀ ਵਾਰਨਿੰਗ ਦੇਣ ਦੇ ਦੋਸ਼ ਲਗਾ ਕੇ ਕੇਸ ਦਰਜ ਕਰ ਲਏ। ਸ. ਰਤਨ ਸਿੰਘ ਨੇ ਆਪਣੀਆਂ ਸਰਗਰਮੀਆਂ ਜਾਰੀ ਰੱਖੀਆਂ ਅਤੇ ਆਪ ਰੂ-ਪੋਸ਼ ਹੋ ਗਏ।

ਪੁਲਿਸ ਨੇ ਇਨ੍ਹਾਂ ਦਾ ਘਰ-ਬਾਰ, ਮਾਲ ਡੰਗਰ ਸਭ ਫੜ੍ਹ ਕੇ ਨਿਲਾਮ ਕਰ ਦਿੱਤੇ। ਜਦੋਂ ਇਕ ਵਾਰ ਇਸ ਸਾਮਾਨ ਨੂੰ ਹਾਸਲ ਕਰਨ ਲਈ ਇਹ ਪਿੰਡ ਪਹੁੰਚੇ, ਤਾਂ ਪੁਲਿਸ ਨੇ ਇਨ੍ਹਾਂ ਨੂੰ ਗ੍ਰਿਫ਼ਤਾਰ ਕਰ ਲਿਆ। ਕੁਝ ਦਿਨਾਂ ਬਾਅਦ ਇਨ੍ਹਾਂ ਦੇ ਰਿਸ਼ਤੇਦਾਰ ਅਤੇ ਦੋਸਤਾਂ ਨੇ ਇਕੱਠੇ ਹੋ ਕੋਸ਼ਿਸ਼ ਕਰ ਕੇ ਇਨ੍ਹਾਂ ਨੂੰ ਜ਼ਮਾਨਤ ’ਤੇ ਰਿਹਾਅ ਕਰਵਾ ਲਿਆ। ਅਦਾਲਤ ਵਿਚ ਆਪ ਦੇ ਵਿਰੁੱਧ ਮੁਕੱਦਮੇ ਚਲਦੇ ਰਹੇ ਅਤੇ ਆਪ ਨੇ ਆਪਣੀਆਂ ਸਰਗਰਮੀਆਂ ਜਾਰੀ ਰੱਖੀਆਂ। ਇਨ੍ਹਾਂ ਨੇ ਬਲਾਸਪੁਰ ਰਿਆਸਤ ਵਿਚ ਇਕ ਪਹਾੜ ਦੀ ਖੁੰਦਰ ਵਿਚ ਬੈਠ ਕੇ, ਅਸਲਾ ਤਿਆਰ ਕਰ ਕੇ ਇਨਕਲਾਬੀਆਂ ਨੂੰ ਪਹੁੰਚਾਉਣਾ ਸ਼ੁਰੂ ਕਰ ਦਿੱਤਾ।

ਅਦਾਲਤ ਵਿਚ ਚੱਲਦੇ ਮੁਕੱਦਮਿਆਂ ਦੇ ਫੈਸਲੇ ਵਿਚ ਆਪ ਨੂੰ ਉਮਰ ਕੈਦ ਦੀ ਸਜ਼ਾ ਦੇ ਕੇ ਕਾਲੇ ਪਾਣੀ ਭੇਜਣ ਦਾ ਫੈਸਲਾ ਸੁਣਾਇਆ ਗਿਆ। ਪੁਲਿਸ ਜਦੋਂ ਗੱਡੀ ਰਾਹੀਂ ਆਪ ਨੂੰ ਲਿਜਾ ਰਹੀ ਸੀ, ਤਾਂ ਆਪ ਨੇ ਮੌਕਾ ਤਾੜ ਕੇ ਇਕ ਪੁਲਿਸ ਵਾਲੇ ਦੀ ਬੰਦੂਕ ਖੋਹ ਲਈ ਅਤੇ ਚੱਲਦੀ ਗੱਡੀ ਵਿੱਚੋਂ ਛਾਲ ਮਾਰ ਕੇ ਫਰਾਰ ਹੋ ਗਏ।

ਸ. ਰਤਨ ਸਿੰਘ ਫਰਾਰ ਹੋਣ ਤੋਂ ਬਾਅਦ ਵੀ ਆਪਣੀਆਂ ਸਰਗਰਮੀਆਂ ਵਿਚ ਸਰਗਰਮ ਰਹੇ ਅਤੇ ਵਾਰਦਾਤਾਂ ਕਰ ਕੇ ਬਰਤਾਨਵੀ ਸਰਕਾਰ ਨੂੰ ਪਰੇਸ਼ਾਨ ਕਰਦੇ ਰਹੇ। ਇਕ ਦਿਨ ਆਪ ਗੜ੍ਹਸ਼ੰਕਰ ਤਹਿਸੀਲ ਦੇ ਪਿੰਡ ਰੁੜਕੀ ਖਾਸ ਵਿਖੇ ਠਹਿਰੇ ਹੋਏ ਸਨ। ਕਿਸੇ ਮੁਖ਼ਬਰ ਨੇ ਪੁਲਿਸ ਨੂੰ ਪੱਕੀ ਇਤਲਾਹ ਦੇ ਦਿੱਤੀ। ਪੁਲਿਸ ਨੇ ਸਾਰੇ ਪਿੰਡ ਨੂੰ ਘੇਰਾ ਪਾ ਲਿਆ। ਸ. ਰਤਨ ਸਿੰਘ ਜਿਸ ਮਕਾਨ ਵਿਚ ਠਹਿਰੇ ਹੋਏ ਸਨ ਉਹ ਕੱਚਾ ਸੀ। ਆਪ ਨੇ ਉਸ ਮਕਾਨ ਦੀ ਕੰਧ ਵਿਚ ਪਾੜ ਲਾ ਲਿਆ ਅਤੇ ਦੂਸਰੇ ਘਰ ਵਿਚ ਚਲੇ ਗਏ। ਇੱਥੇ ਇਨ੍ਹਾਂ ਦਾ ਪੁਲਿਸ ਨਾਲ ਗਹਿਗੱਚ ਮੁਕਾਬਲਾ ਹੋਇਆ। ਇਹ ਆਖਰੀ ਗੋਲੀ ਤਕ ਪੁਲਿਸ ਦਾ ਮੁਕਾਬਲਾ ਕਰਦੇ ਰਹੇ। ਜਦੋਂ ਆਖਰੀ ਗੋਲੀ ਰਹਿ ਗਈ, ਤਾਂ ਇਨ੍ਹਾਂ ਨੇ ਬੰਦੂਕ ਦਾ ਮੂੰਹ ਆਪਣੇ ਵੱਲ ਕਰ ਕੇ ਘੋੜਾ ਦੱਬ ਦਿੱਤਾ। ਇਸ ਤਰ੍ਹਾਂ ਆਪ ਦੇਸ਼ ਦੀ ਅਜ਼ਾਦੀ ਲਈ ਜੂਝਦੇ ੧੫ ਜੁਲਾਈ, ੧੯੩੨ ਈ: ਨੂੰ ਸ਼ਹੀਦੀ ਪਾ ਗਏ। ■

# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਭਰੀਐ ਹਥੁ ਪੈਰੁ ਤਨੁ ਦੇਹ ॥ ਪਾਣੀ ਧੋਤੈ ਉਤਰਸੁ ਖੇਹ ॥* *(ਪੰਨਾ ੪)*

**ਫਰੀਦਕੋਟ ਸਟੀਕ, ਭਾਗ ਪਹਿਲਾ, ਪੰਨਾ**

(ਭਰੀਐ) ਇਤੀ ਜੋ ਹਾਥ ਅਰੁ ਪੈਰ ਸਰੀਰੁ ਖੇਹ ਸੇ ਭਰ ਜਾਤਾ ਹੈ॥ ਤੌ ਪਾਣੀ ਸਾਥ ਧੌਣੇ ਕਰ ਤਨ ਸੇ ਉਤਰ ਜਾਤੀ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਪਹਿਲੀ , ਪੰਨਾ ੨੪੬**

ਹੇ ਸਿੱਧੋ! ਜਿਵੇਂ ਹੱਥਾਂ ਪੈਰਾਂ ਦੇ ਤਨੁ= ਨਾਲ ਦੇਹ=ਸਰੀਰ ਮਿੱਟੀ ਨਾਲ ਭਰ ਜਾਵੇ। ਅਥਵਾ :- ਇਹ ਦੇਹ= ਸਰੀਰ ਹੱਥਾਂ ਪੈਰਾਂ ਸਮੇਤ ਤਨੁ= ਵਿਸਥਾਰ ਪੂਰਬਕ ਮਿੱਟੀ ਨਾਲ ਭਰ ਜਾਵੇ। ਤਾਂ ਪਾਣੀ ਨਾਲ ਧੋਤਿਆਂ ਉਹ ਖੇਹ= ਮਿੱਟੀ ਉਤਰ ਜਾਂਦੀ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ; ਡਾ. ਜੋਧ ਸਿੰਘ, ਪਹਿਲੀ ਸੈਂਚੀ, ਪੰਨਾ ੪**

ਯਦੀ ਪੈਰ ਸ਼ਰੀਰ ਧੂਲ ਸੇ ਸਨ ਜਾਏ ਤੋ ਪਾਨੀ ਦੁਆਰਾ ਧੋਨੇ ਸੇ ਮੈਲ ਛੂਟ ਜਾਤੀ ਹੈ। ਯਦੀ ਮੂਤ੍ਰਆਦਿ ਸੇ ਕੱਪੜਾ ਗੰਦਾ ਹੋ ਜਾਏ ਤੋ ਸਾਬਨ ਦੁਆਰਾ ਉਸੇ ਧੋ ਲਿਆ ਜਾਤਾ ਹੈ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੭**

(ਜੇ) ਹੱਥ, ਪੈਰ, ਤਨ, ਦੇਹੀ (ਮਿੱਟੀ ਨਾਲ) ਲਿੱਬੜ ਜਾਣ, (ਤਾਂ) ਪਾਣੀ ਨਾਲ ਧੋਣ 'ਤੇ ਮਿਟੀ (ਖੇਹ) ਉਤਰ ਜਾਂਦੀ ਹੈ। (ਜੇ) ਕੱਪੜਾ ਮੂਤਰ (ਪੇਸ਼ਾਬ) ਨਾਲ ਗੰਦਾ (ਪਲੀਤੀ) ਹੋ ਜਾਏ, (ਤਾਂ) ਸਾਬਣ ਲਗਾ ਕੇ ਉਸ ਨੂੰ ਧੋ ਲਈਦਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ, ਸੈਂਚੀ ੮, ਪੰਨਾ ੧੩੯੮**

**ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ) ਪੰਨਾ ੧੫**

(ਹੇ ਸਿੱਧੋ! ਜਦ) ਹੱਥ ਪੈਰ (ਜਾਂ) {ਤਨੁ} ਸਾਰੀ ਦੇਹ (ਮਿੱਟੀ ਨਾਲ) ਭਰ ਜਾਂਦੀ ਹੈ (ਤਾਂ) ਪਾਣੀ ਨਾਲ ਧੋਤਿਆਂ ਉਹ ਖੇਹ (ਮਿੱਟੀ) ਉਤਰ (ਜਾਂਦੀ ਹੈ)।

**ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਪਹਿਲੀ,**

**ਸਾਬਕਾ ਜਥੇਦਾਰ, ਸ੍ਰੀ ਅਕਾਲ ਤਖਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ: ੯੮੧੪੮-੯੮੨੫੧*

**ਪੰਨਾ ੧੦੦**

ਜਿਵੇਂ ਸਰੀਰ (ਯਾ) ਸਰੀਰ ਦੇ (ਅੰਗ) ਹੱਥ ਤੇ ਪੈਰ ਆਦਿ ਹੇ ਮਿੱਟੀ ਨਾਲ ਭਰ ਜਾਣ ਤਾਂ ਪਾਣੀ ਨਾਲ ਧੋਤਿਆਂ (ਉਹ) ਮਿੱਟੀ ਉਤਰ ਜਾਂਦੀ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋ.ਫ਼ੈਸਰ ਸਾਹਿਬ ਸਿੰਘ ਜੀ, ਪੋਥੀ ਪਹਿਲੀ, ਪੰਨਾ ੮੭**

ਜੇ ਹੱਥ ਜਾਂ ਪੈਰ ਜਾਂ ਸਰੀਰ ਲਿੱਬੜ ਜਾਏ, ਤਾਂ ਪਾਣੀ ਨਾਲ ਧੋਤਿਆਂ ਉਹ ਮੈਲ ਉਤਰ ਜਾਂਦੀ ਹੈ। ਜੇ (ਕੋਈ) ਕੱਪੜਾ ਮੂਤਰ ਨਾਲ ਗੰਦਾ ਹੋ ਜਾਏ, ਤਾਂ ਸਾਬੁਣ ਲਾ ਕੇ ਉਸ ਨੂੰ ਧੋ ਲਈਦਾ ਹੈ।

**ਨਿਤ-ਨੇਮ ਬੋਧ ਸਰਲ ਸਟੀਕ, ਭਾਈ ਜੋਗਿੰਦਰ ਸਿੰਘ ਜੀ ਤਲਵਾੜਾ, ਪੰਨਾ ੫੧**

ਜੇ ਦੇਹੀ ਦਾ ਕੋਈ ਅੰਗ; ਹੱਥ, ਪੈਰ ਆਦਿਕ (ਮੈਲ ਨਾਲ) ਭਰ ਜਾਏ; ਪਾਣੀ ਦੁਆਰਾ ਧੋਤੇ ਜਾਣ ਨਾਲ ਉਸ (ਅੰਗ) ਦੀ ਮੈਲ ਉਤਰ ਜਾਂਦੀ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪਹਿਲਾ, ਪੰਨਾ ੧੪੦**

(ਜੇ ਕਿਸੇ ਦਾ) ਹੱਥ, ਪੈਰ, ਸਰੀਰ ਦਾ ਕੋਈ ਅੰਗ ਜਾਂ ਸਰੀਰ (ਮਿੱਟੀ ਗਾਰੇ ਜਾਂ ਕਿਸੇ ਹੋਰ ਕਿਸੇ ਗੰਦੀ ਚੀਜ਼ ਨਾਲ) ਲਿਬੜ ਜਾਏ (ਤਾਂ) ਪਾਣੀ ਨਾਲ ਧੋਤਿਆਂ ਮਿਟੀ ਲਹਿ ਜਾਂਦੀ ਹੈ।

*ਅਰਥ ਭੇਦ ਅਤੇ ਨਿਰਣੈ*

*ਪਾਣੀ ਧੋਤੈ ਉਤਰਸੁ ਖੇਹ॥*

ਭਿੰਡਰਾਂ ਵਾਲੀ ਟਕਸਾਲ ਅਤੇ ਹੋਰ ਸੰਪ੍ਰਦਾਵਾਂ ਦੇ ਵਿਦਿਆਰਥੀ 'ਉਤਰਸੁ' ਪਦ ਨੂੰ 'ਉਤਰ ਸੁ' ਪਾਠ ਪਦ ਛੇਦ ਕਰਦੇ ਹਨ ਜੋ ਕਿ ਅਸ਼ੁੱਧ ਹੈ। ਨਿਰਣੈ ਗੁਰਬਾਣੀ ਦੀ ਸ਼ਬਦਾਵਲੀ ਅਨੁਸਾਰ ਇਹ ਜੁੜਤ ਪਦ ਹੈ। ਪੁਰਾਤਨ ਹੱਥ ਲਿਖਤੀ ਬੀੜਾਂ ਵਿਚ ਇਸ ਪਦ ਦਾ ਰੂਪ 'ਉਤਰਸਿ' ਮਿਲਦਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਕੇਵਲ 'ਜਪੁ' ਵਿਚ ਹੀ 'ਉਤਰਸੁ' ਸੱਸੇ ਔਂਕੜ ਨਾਲ ਹੀ ਅੰਕਿਤ ਹੈ। ਕਈ ਪੰਕਤੀਆਂ ਵਿਚ ਇਹ ਪਦ ਸੱਸੇ ਦੀ ਸਿਹਾਰੀ ਵਾਲੇ ਸਰੂਪ ਨਾਲ 'ਉਤਰਸਿ' ਹੀ ਅੰਕਿਤ ਹੈ। ਗੁਰਬਾਣੀ ਵਿਆਕਰਣ ਦੇ ਨਿਯਮਾਂ ਅਨੁਸਾਰ ਇਹ ਕ੍ਰਿਆ ਵਾਚਕ ਪਦ ਸਿਹਾਰੀ ਸਹਿਤ ਹੀ ਠੀਕ ਹੈ। ਲਿਖਾਰੀਆਂ ਪਾਸੋਂ ਉਤਾਰਾ ਕਰਨ ਵੇਲੇ ਕਈ ਥਾਂਵਾਂ 'ਤੇ ਲਗ ਮਾਤ੍ਰੀ ਉਕਾਈਆਂ ਰਹਿ ਗਈਆਂ ਹਨ, ਜੋ ਛਾਪੇ ਵਾਲੇ ਸਰੂਪਾਂ ਵਿਚ ਵੀ ਉਸੇ ਤਰ੍ਹਾਂ ਪ੍ਰਚਲਿਤ ਹੋ ਗਈਆਂ ਹਨ। ਇਹ ਪਦ ਸੱਸੇ ਸਿਹਾਰੀ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪੰਨਾ ੧੯੯, ੨੨੯, ੩੨੬, ੭੯੧, ੮੩੮, ੯੬੪, ੯੦੧, ੯੦੩, ਅਤੇ ੯੭੨ 'ਤੇ ਦੇਖਿਆ ਜਾ ਸਕਦਾ ਹੈ। ਇਸ ਪਦ ਦੇ ਅਰਥ ਦੇ ਸੁਮੇਲ ਨੂੰ ਰੱਖੀਏ ਤਾਂ ਹੇਠ ਲਿਖੀਆਂ ਪੰਕਤੀਆਂ ਤੋਂ ਵੀ ਭਲੀ ਪ੍ਰਕਾਰ ਪ੍ਰੋੜ੍ਹਤਾ

ਹੋ ਜਾਂਦੀ ਹੈ:-

*-ਗੁਨ ਗਾਵਤ ਤੇਰੀ ਉਤਰਸਿ ਮੈਲੁ ॥ (ਪੰਨਾ ੨੮੯)*
*-ਤੀਰਥ ਨਾਇ ਨ ਉਤਰਸਿ ਮੈਲੁ ॥ (ਪੰਨਾ ੮੯੦)*
*-ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ ॥ (ਪੰਨਾ ੧੧੯੫)*

**ਪਾਠ ਭੇਦਾਂ ਦੀ ਸੂਚੀ, ਸੰਪਾਦਕ: ਸ. ਰਣਧੀਰ ਸਿੰਘ ਜੀ, ਪ੍ਰਕਾਸ਼ਕ, ਸ਼੍ਰੋਮਣੀ ਗੁ:ਪ੍ਰ: ਕਮੇਟੀ, ਸ੍ਰੀ ਅੰਮ੍ਰਿਤਸਰ, ਪੰਨਾ ੩**

ਉਤਰਸਿ..॥ ਤਿੰਨ ਪਾਵਨ ਸਰੂਪ 'ਚ
ਉਤਰਸ .... ਇਕ ਪਾਵਨ ਸਰੂਪ 'ਚ ਅੰਕਿਤ ਹਨ।

**ਗੁਰਬਾਣੀ ਅਰਥ-ਭੰਡਾਰ, ਸੰਤ ਹਰੀ ਸਿੰਘ 'ਰੰਧਾਵੇ ਵਾਲੇ', ਸੰਪ੍ਰਦਾ ਦਮਦਮੀ ਟਕਸਾਲ, ਪੋਥੀ ਪਹਿਲੀ, ਪੰਨਾ ੨੮੩**

ਦ੍ਰਿਸ਼ਟਾਂਤ ਅਲੰਕਾਰ ਦੁਆਰਾ ਫੁਰਮਾਉਂਦੇ ਹਨ ਕਿ ਹੇ ਸਿੱਧ ਪੁਰਸ਼ੋ! ਜਿਵੇਂ ਹੱਥ ਪੈਰ ਜਾਂ ਸਾਰਾ ਦੇਹ=ਸਰੀਰ ਖੇਹ = ਮਿੱਟੀ ਘੱਟੇ (ਧੂੜ) ਤਨੁ- ਨਾਲ ਭਰੀਐ= ਭਰ ਜਾਵੇ ਤਾਂ ਪਾਣੀ ਨਾਲ ਧੋਤੈ= ਧੋਤਿਆਂ ਸੁ= ਉਹ ਮਿੱਟੀ ਘੱਟਾ ਜਾਂ ਮੈਲ ਉਤਰ ਜਾਂਦੀ ਹੈ। (ਦਮਦਮੀ ਟਕਸਾਲ ਅਨੁਸਾਰ ਮੁੱਖ "ਉਤਰ-ਸੁ-ਖੇਹ" ਵੱਖ ਵੱਖ ਹੈ। ਪਰੰਤੂ ਕਈ ਵਿਦਵਾਨ "ਉਤਰਸੁ" ਪਾਠ ਇਕੱਠਾ ਵੀ ਮੰਨਦੇ ਹਨ)

**ਸ: ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ੧, ਪੰਨਾ ੧੩**

ਜਲ ਨਾਲ ਧੋਣ ਦੁਆਰਾ ਲਿਬੜੇ ਹੋਏ ਕਰਾਂ, ਪਗਾਂ, ਅਤੇ ਸਰੀਰ ਦੇ ਹੋਰ ਹਿੱਸਿਆਂ ਦਾ ਘੱਟਾ ਲਹਿ ਜਾਂਦਾ ਹੈ। ਪਿਸ਼ਾਬ ਨਾਲ ਗੰਦਾ ਹੋਇਆ ਹੋਇਆ ਬਸਤਰ ਉਸਨੂੰ ਸਾਬਣ ਲਾ ਕੇ ਸਾਫ ਸੁਥਰਾ ਕਰ ਲਈਦਾ ਹੈ।

**ਗੁਰਬਾਣੀ ਦੀ ਭਾਸ਼ਾ ਤੇ ਵਿਆਕਰਨ, ਡਾ. ਹਰਕੀਰਤ ਸਿੰਘ, ਪੰਨਾ ੨੩੭**

ਗੁਰਬਾਣੀ ਵਿਚ ਕਰਮਣੀ ਰੂਪ ਵਾਲੇ ਪੜਨਾਵੀਂ ਪਿਛੇਤਰ ਵੀ ਮਿਲਦੇ ਹਨ।
ਉਦਾਹਰਨ:

*ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥ (ਪੰਨਾ ੯੬੭)*

ਏਥੇ ਸੁਧੋਸੁ ਦਾ ਪਿਛੇਤਰ 'ਸੁ' ਕਰਮਣੀ ਪਿਛੇਤਰ ਹੈ, ਅਰਥ ਹਨ - 'ਜਦੋਂ ਉਸ ਨੂੰ (ਲਹਿਣੇ ਨੂੰ) ਸੋਧ ਲਿਆ ਅਥਵਾ ਪਰਖ ਲਿਆ ਤਾਂ ਉਸ ਨੇ ਅਰਥਾਤ ਗੁਰੂ ਨਾਨਕ ਨੇ ਲਹਿਣੇ ਨੂੰ ਟਿਕ ਲਿਆ (ਚੁਣ ਲਿਆ)। ਇਕ ਹੋਰ ਉਦਾਹਰਨ ਵੇਖਿਆ ਜਾਵੇ :

*ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ ਛੋਡਿ ਗਇਆ ਸਭ ਭਾਈ ਸਾਕੁ॥(ਪੰਨਾ ੮੨੫)*

'ਨ ਰਹਿਓਸੁ' ਦਾ ਅਰਥ ਹੈ- ਉਸ ਦਾ ਕੁਛ ਨਾ ਰਿਹਾ' ਇਹ ਵੀ ਕਰਮਣੀ ਰੂਪ ਵਾਲਾ ਪੜਨਾਂਵੀ ਪਿਛੇਤਰ ਹੈ।

ਵਿਸ਼ੇਸ਼ ਨੋਟ: ਉਪਰੋਕਤ ਤੁਕਾਂ ਵਿਚ ਆਇਆ ਹੋਇਆ ਸ਼ਬਦ 'ਉਤਰਸੁ'

ਵਿਚ ਅੰਤਲਾ ਸੁ ਪੜਨਾਵੀਂ ਪਿਛੇਤਰ ਹੈ। ਉਦਾਹਰਨ ਦੇ ਤੌਰ 'ਤੇ 'ਸੁ' ਪਿਛੇਤਰ ਇਸ ਪ੍ਰਕਾਰ ਪਾਵਨ ਗੁਰਬਾਣੀ ਵਿਚ ਮਿਲਦੇ ਹਨ ਜਿਵੇਂ:

*–ਸਹਿ ਟਿਕਾ ਦਿਤੋਸੁ ਜੀਵਦੈ॥ (ਪੰਨਾ ੯੬੬)*

*ਜਾਂ*

*–ਸੁਧੋਸੁ ਤਾਂ ਲਹਣਾ ਟਿਕਿਓਨੁ॥ (ਪੰਨਾ ੯੬੭)*

*–ਚਾਰੇ ਕੁੰਡਾਂ ਸੁਝੀਓਸੁ ਮਨ ਮਹਿ ਸਬਦੁ ਪਰਵਾਣੁ॥ (ਪੰਨਾ ੯੬੮)*

*–ਜਿਥੈ ਕੋ ਵੇਖੈ ਤਿਥੈ ਮੇਰਾ ਸਤਿਗੁਰੂ ਹਰਿ ਬਖਸਿਓਸੁ ਸਭੁ ਜਹਾਨੁ॥(ਪੰਨਾ ੮੫੩)*

*–ਪੁਤ੍ਰ ਮੀਤ ਧਨੁ ਕਿਛੂ ਨ ਰਹਿਓਸੁ ਛੋਡਿ ਗਇਆ ਸਭ ਭਾਈ ਸਾਕੁ॥(ਪੰਨਾ ੮੨੫)*

*–ਗਰੁੜ ਮੁਖਿ ਨਹੀ ਸਰਪ ਤ੍ਰਾਸ॥ ਸੂਆ ਪਿੰਜਰਿ ਨਹੀ ਖਾਇ ਬਿਲਾਸੁ॥ (ਪੰਨਾ ੯੮੭)*

*–ਦੂਜੈ ਭਾਇ ਵਿਗੁਚੀਐ ਗਲਿ ਪਈਸੁ ਜਮ ਕੀ ਫਾਸ॥ (ਪੰਨਾ ੧੩੪)*

ਜਦ 'ਉਤਰਸਿ' ਸ਼ਬਦ 'ਸਿ' ਸਹਿਤ ਆਉਂਦਾ ਹੈ ਤਾਂ ਕਿਰਿਆ ਦੇ ਰੂਪ ਵਿਚ ਹੋਵੇਗਾ, ਜਿਵੇਂ ਕਿ :

*–ਰਾਮ ਨਾਮ ਬਿਨੁ ਕੈਸੇ ਉਤਰਸਿ ਪਾਰਿ॥੩॥ (ਪੰਨਾ ੧੯੯)*

*–ਕਲਿ ਮਹਿ ਗੁਰਮੁਖਿ ਉਤਰਸਿ ਪਾਰਿ॥੭॥ (ਪੰਨਾ ੨੨੯)*

*–ਗੁਨ ਗਾਵਤ ਤੇਰੀ ਉਤਰਸਿ ਮੈਲੁ॥ (ਪੰਨਾ ੨੮੯)*

*–ਓਛੀ ਭਗਤਿ ਕੈਸੇ ਉਤਰਸਿ ਪਾਰੀ॥੪॥ (ਪੰਨਾ ੩੨੬)*

*–ਨਾਮ ਬਿਨਾ ਕੈਸੇ ਉਤਰਸਿ ਪਾਰਾ॥੩॥ (ਪੰਨਾ ੪੭੮)*

*–ਸੰਸਾਰੁ ਉਤਰਸਿ ਪਾਰਿ॥ (ਪੰਨਾ ੮੩੮)*

*–ਗੁਰ ਬਿਨੁ ਕੋਇ ਨ ਉਤਰਸਿ ਪਾਰਿ ॥੧॥ ਰਹਾਉ॥ (ਪੰਨਾ ੮੬੪)*

*–ਤੀਰਥ ਨਾਇ ਨ ਉਤਰਸਿ ਮੈਲੁ॥ (ਪੰਨਾ ੮੯੦)*

*–ਨਾਨਕ ਭਵਜਲੁ ਉਤਰਸਿ ਪਾਰਿ ॥੨॥੧॥੫੭॥ (ਪੰਨਾ ੯੦੧)*

*–ਵਿਣੁ ਕਰਮਾ ਕੈਸੇ ਉਤਰਸਿ ਪਾਰੇ॥੫॥ (ਪੰਨਾ ੯੦੩)*

*–ਨਾਨਕ ਗੁਰਮੁਖਿ ਉਤਰਸਿ ਪਾਰੇ ॥੧੮॥ (ਪੰਨਾ ੯੩੯)*

*–ਕਰਿ ਕਰਤਾ ਉਤਰਸਿ ਪਾਰੰ ॥ (ਪੰਨਾ ੯੭੨)*

*–ਰਾਮ ਨਾਮ ਕੀ ਗਤਿ ਨਹੀ ਜਾਨੀ ਕੈਸੇ ਉਤਰਸਿ ਪਾਰਾ॥੧॥ (ਪੰਨਾ ੧੧੦੩)*

*–ਰਾਮੁ ਨਾਮੁ ਜਾਨਿਓ ਨਹੀ ਕੈਸੇ ਉਤਰਸਿ ਪਾਰਿ॥੪॥੧॥ (ਪੰਨਾ ੧੧੦੫)*

*–ਇੰਦ੍ਰੀ ਕੀ ਜੂਠਿ ਉਤਰਸਿ ਨਾਹੀ ਬ੍ਰਹਮ ਅਗਨਿ ਕੇ ਲੂਠੇ॥੨॥ (ਪੰਨਾ ੧੧੯੫)*

ਜਿਵੇਂ 'ਉਤਰਸੁ' ਪਦ ਵਿਚ ਸੁ ਪਿਛੇਤਰ ਅਤੇ 'ਉਤਰਸਿ' ਸਿਹਾਰੀ ਸਹਿਤ ਕ੍ਰਿਆ ਦੇ ਰੂਪ ਵਿਚ ਆਇਆ ਹੈ, ਉਸੇ ਤਰ੍ਹਾਂ ਹੀ ਇਹ ਹੋਰ ਸ਼ਬਦ ਵਿਚ ਗੁਰਬਾਣੀ ਵਿਚ ਦਰਜ ਹੈ:

*ਕਉਤਕ ਕੋਡ ਤਮਾਸਿਆ ਚਿਤਿ ਨ ਆਵਸੁ ਨਾਉ॥ (ਪੰਨਾ ੭੦੭)*

ਇੱਥੇ 'ਆਵਸੁ' ਉਸ ਨੂੰ ਦੇ ਅਰਥ ਵਿਚ ਪੜਨਾਵੀਂ ਪਿਛੇਤਰ ਹੋਵੇਗਾ। ਪਰ

ਜਦੋਂ ਇਹ 'ਆਵਸੁ' ਪਦ ਕ੍ਰਿਆ ਦੇ ਰੂਪ ਵਿਚ ਆਵੇਗਾ ਤਾਂ ਇਸ ਦਾ ਰੂਪ 'ਆਵਸਿ' ਤੇ 'ਆਵਸੀ' ਹੋਵੇਗਾ ਜਿਵੇਂ :

*–ਬਿਨੁ ਹਰਿ ਅਵਰੁ ਨ ਆਵਸਿ ਕਾਮਾ ਝੂਠਾ ਮੋਹੁ ਮਿਥਿਆ ਪਸਾਰੇ॥(ਪੰਨਾ ੩੮੭)*
*–ਰਾਮ ਭਜਨ ਬਿਨੁ ਕਾਮਿ ਨ ਆਵਸਿ ਸੰਗਿ ਨ ਕਾਹੂ ਜਾਈ॥ (ਪੰਨਾ ੬੧੫)*
*–ਚੀਤਿ ਨ ਆਵਸਿ ਦੂਜੀ ਬਾਤਾ ਸਿਰ ਊਪਰਿ ਰਖਵਾਰਾ॥ (ਪੰਨਾ ੮੮੪)*
*–ਕਿਆ ਲੇ ਆਵਸਿ ਕਿਆ ਲੇ ਜਾਵਸਿ ਰਾਮ ਜਪਹੁ ਗੁਣਕਾਰੀ॥(ਪੰਨਾ ੧੧੨੬)*
*–ਨਾਨਕ ਅਜੁ ਕਲਿ ਆਵਸੀ ਗਾਫਲ ਫਾਹੀ ਪੇਰੁ॥ (ਪੰਨਾ ੫੧੮)*
*–ਅਗੈ ਮੂਲਿ ਨ ਆਵਸੀ ਦੋਜਕ ਸੰਦੀ ਭਾਹਿ॥ (ਪੰਨਾ ੧੩੮੧)*
*–ਮਲਕਲ ਮਉਤ ਜਾਂ ਆਵਸੀ ਸਭ ਦਰਵਾਜੇ ਭੰਨਿ॥ (ਪੰਨਾ ੧੩੮੩)*

ਉਤਰੁ: ਇਕ ਵਚਨ ਕ੍ਰਿਆ ਦੇ ਰੂਪ ਵਿਚ,

*–ਨਾਨਕ ਕਹਤ ਗਾਇ ਕਰੁਨਾ ਮੈ ਭਵ ਸਾਗਰ ਕੈ ਪਾਰਿ ਉਤਰੁ ਰੇ ॥ (ਪੰਨਾ ੨੨੦)*
*–ਆਪੇ ਆਖੈ ਆਪੇ ਸਮਝੈ ਤਿਸੁ ਕਿਆ ਉਤਰੁ ਦੀਜੈ॥ (ਪੰਨਾ ੯੩੮)*
*–ਦਰਗਹ ਲੇਖਾ ਮੰਗੀਐ ਕਿਸੁ ਕਿਸੁ ਉਤਰੁ ਦੇਉ॥ (ਪੰਨਾ ੧੦੮੯)*

ਉਤਰਿ: ਸਾਂਝੀ ਕਿਰਿਆ ਦੇ ਰੂਪ ਵਿਚ

*ਉਤਰਿ ਗਏ ਸਭ ਸੋਗ ਸੰਤਾਪੇ॥ (ਪੰਨਾ ੧੦੫)*

ਉਤਰਿ ਜਾਇ ਤੇਰੇ ਮਨ ਕੀ ਪਿਆਸ ॥
ਗਉੜੀ (ਮ: ੫) ਸ੍ਰੀ ਗੁਰੂ ਗ੍ਰੰਥ ਸਾਹਿਬ – ਪੰਨਾ ੧੭੯
'ਦਿਸ਼ਾ ਦੇ ਰੂਪ'

*ਉਤਰਿ ਦਖਿਣਹਿ ਪੁਬਿ ਅਰੁ ਪਸ੍ਚਮਿ ਜੈ ਜੈ ਕਾਰੁ ਜਪੰਥਿ ਨਰਾ॥ (ਪੰਨਾ ੧੩੯੨)*
*ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ॥ (ਪੰਨਾ ੧੩੯੩)*

ਗਿਆਨੀ ਹਰਿਬੰਸ ਸਿੰਘ ਜੀ ਲਿਖਦੇ ਹਨ ਕਿ "ਭਿੰਡਰਾਂ ਵਾਲੀ ਟਕਸਾਲ ਅਤੇ ਹੋਰ ਸੰਪ੍ਰਦਾਵਾਂ ਦੇ ਵਿਦਿਆਰਥੀ 'ਉਤਰਸੁ' ਪਦ ਨੂੰ 'ਉਤਰ ਸੁ' ਪਾਠ ਪਦ ਛੇਦ ਕਰਦੇ ਹਨ।" ਐਸਾ ਨਹੀਂ ਹੈ ਕੇਵਲ ਭਿੰਡਰਾਂ ਵਾਲੀ ਟਕਸਾਲ ਅਤੇ ਗਿਆਨੀ ਨਰਾਇਣ ਸਿੰਘ ਜੀ ਮੁਜੰਗਾਂ ਵਾਲੇ ਤੋਂ ਇਲਾਵਾ ਟਕਸਾਲ ਸ੍ਰੀ ਅੰਮ੍ਰਿਤਸਰ ਵਾਲੀ ਗਿਆਨੀ ਮਨੀ ਸਿੰਘ, ਨਿਰਮਲ ਸੰਪ੍ਰਦਾਇ, ਉਦਾਸੀਨ ਸੰਪ੍ਰਦਾਇ, ਸੇਵਾਪੰਥੀ ਸੰਪ੍ਰਦਾਇ, ਨਾਮਧਾਰੀ ਸੰਪ੍ਰਦਾਇ, ਨਾਨਕਸਰ ਸੰਪ੍ਰਦਾਇ, ਰਾੜਾ ਸਾਹਿਬ ਸੰਪ੍ਰਦਾਇ ਅਤੇ ਅਖੰਡ ਕੀਰਤਨੀ ਜਥੇ ਦੇ ਸਾਰੇ ਵਿਦਵਾਨ ਅਤੇ ਵਿਦਿਆਰਥੀ 'ਉਤਰਸੁ' ਪਾਠ ਇਕੱਠਾ ਭਾਵ ਜੁੜਤ ਹੀ ਕਰਦੇ ਹਨ। ਭਿੰਡਰਾਂ ਵਾਲੀ ਟਕਸਾਲ ਦੀ ਸ਼ਾਖ, ਬੋਪਾਰਾਏ ਕਲਾਂ ਅਤੇ ਜਥੇ. ਸੰਤ ਗਿ. ਗੁਰਦਿਆਲ ਸਿੰਘ ਜੀ, ਸੰਤ ਅਜਾਇਬ ਸਿੰਘ ਜੀ ਅਤੇ ਸੰਤ ਇੰਦਰ ਸਿੰਘ ਜੀ ਭਿੰਡਰ ਕਲਾਂ ਦੇ ਜੰਮ-ਪਲ ਜੋ ਸੰਤ ਗਿ. ਸੁੰਦਰ ਸਿੰਘ ਜੀ ਦੇ ਛੋਟੇ ਭਰਾਤਾ ਸਨ, ਜਿਨ੍ਹਾਂ ਨੂੰ ੧੯੯੨ ਈ: ਵਿਚ ਦਾਸ ਨੇ ਛੋਟੀ ਘੁਢਾਣੀ ਖੁਰਦ ਵਿਖੇ ਸੰਪੂਰਨ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਹਜ ਪਾਠ ਸਰਵਣ

ਕਰਵਾਇਆ ਜਿਨ੍ਹਾਂ ਵਿਚ ਗਿ. ਮੇਵਾ ਸਿੰਘ ਜੀ, ਉਸਤਾਦ ਸੰਤ ਕਰਤਾਰ ਸਿੰਘ ਜੀ ਪ੍ਰੇਮੀ, ਭਾਈ ਮੁਕੰਦ ਸਿੰਘ ਜੀ ਡਿਪਟੀ ਤੋਂ ਇਲਾਵਾ ਹੋਰ ਵੀ ਵਿਦਵਾਨ ਹਾਜ਼ਰ ਸਨ, ਸੰਤ ਇੰਦਰ ਸਿੰਘ ਜੀ ਨੇ 'ਉਰਤਸੁ' ਪਾਠ ਦੀ ਪ੍ਰੋੜ੍ਹਤਾ ਕੀਤੀ ਸੀ। ਸੋ ਉਪਰੋਕਤ ਸਾਰੇ ਹੀ ਪਾਠ 'ਉਤਰਸੁ' ਇਕੱਠਾ ਹੀ ਕਰਦੇ ਸਨ। ਉਪਰੋਕਤ ਮਹਾਂਪੁਰਖਾਂ ਦੀ ਸੰਗਤ ਅਤੇ ਭਰੋਸੇਯੋਗ ਵਿਦਵਾਨ ਸੱਜਣਾਂ ਇਹ ਪਤਾ ਚੱਲਿਆ ਹੈ ਕਿ ੧੯੪੭ ਈ: ਤੀਕ ਭਿੰਡਰਾਂ ਵਾਲੀ ਟਕਸਾਲ ਵੀ ਪਾਠ ਇਕੱਠਾ ਹੀ ਕਰਦੀ ਰਹੀ ਹੈ, ਪਤਾ ਨਹੀਂ ਇਹ ਸੱਸਾ ਕਿਉਂ ਵੱਖ ਕੀਤਾ ਜਾ ਰਿਹਾ ਹੈ। 'ਗੁਰਬਾਣੀ ਪਾਠ ਦਰਸ਼ਨ' ਵਿਚ ਵੀ 'ਉਤਰਸੁ' ਦੂਜਾ ਪਾਠ ਦਿੱਤਾ ਹੈ। ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਇਹ ਅੰਤਲਾ ਸੱਸਾ ਵੱਖ ਨਹੀਂ ਹੋ ਸਕਦਾ। ਸ਼੍ਰੋਮਣੀ ਗੁ: ਪ੍ਰ: ਕਮੇਟੀ ਦੁਆਰਾ ਪ੍ਰਕਾਸ਼ਤ ਸ. ਰਣਧੀਰ ਸਿੰਘ ਜੀ ਵੱਲੋਂ ਸੰਪਾਦਤ 'ਪਾਠ ਭੇਦਾਂ ਦੀ ਸੂਚੀ' ਵਿਚ ਪਾਠ ਉਤਰਸਿ ਤੇ ਉਤਰਸ ਦਿੱਤਾ ਹੈ, ਜੋ ਗੁਰਬਾਣੀ ਦੀ ਨਿਯਮਾਵਲੀ ਅਨੁਸਾਰ ਸ਼ੁੱਧ ਨਹੀਂ ਜਾਪਦਾ। ਫਿਰ ਵੀ ਗੁਰਮਤ ਜੁਗਤ ਵਿਚ ਬੈਠ, ਸਦ-ਭਾਵਨਾ, ਸ਼ਰਧਾ ਨਾਲ ਪਾਠਾਂ ਦੇ ਉਚਾਰਣ ਸਬੰਧੀ ਵਿਚਾਰ ਕਰਨੀ ਬਣਦੀ ਹੈ। ਸੋ ਇਸ ਤੁਕ ਦਾ ਅਰਥ "ਜੇਕਰ (ਘੱਟੇ -ਮਿੱਟੀ, ਮੈਲ ਨਾਲ) ਹੱਥ ਪੈਰ ਜਾਂ ਤਨੁ ਦੇਹ= ਸਰੀਰ (ਸਾਰਾ) ਭਰ ਜਾਵੇ, ਲਿੱਬੜ ਜਾਵੇ, ਪਾਣੀ ਨਾਲ ਧੋਣ ਕਰਕੇ, ਉਸ (ਅੰਗ) ਦੀ ਮੈਲ ਉਤਰ ਜਾਂਦੀ ਹੈ।" ਗੁਰਬਾਣੀ ਨਿਯਮਾਵਲੀ ਅਨੁਸਾਰ ਹੋ ਸਕਦਾ ਹੈ।

*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਯ੍ਯਨ ਤੀਰਿ ਬਿਪਾਸ ਬਨਾਯਉ॥ (ਪੰਨਾ ੧੪੦੦)*

**ਫਰੀਦਕੋਟ ਸਟੀਕ, ਭਾਗ ਚੌਥਾ, ਪੰਨਾ ੨੮੫੭**

ਸ੍ਰੀ ਜਲਨ ਭੱਟ ਜੀ ਕਹਤੇ ਹੈਂ ਵਿਆਸਾ ਨਦੀ ਕੇ ਕਿਨਾਰੇ ਪਰ ਗੋਬਿੰਦ ਕੀ ਪੁਰੀ ਬੈਕੁੰਠ ਕੇ ਸਮਾਨ ਜਿਨ ਗੁਰੂ ਅਮਰਦੇਵ ਜੀ ਨੇ ਬਨਾਇਆ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦਸਵੀਂ, ਪੰਨਾ ੫੩੫**

'ਜਲਨ' ਨਾਮਾ ਭੱਟ ਆਖਦਾ ਹੈ- ਜਿਸ ਸ੍ਰੀ ਗੁਰੂ ਅਮਰਦਾਸ ਸਾਹਿਬ ਜੀ ਨੇ ਬਿਪਾਸ= ਬਿਆਸ ਨਦੀ ਦੇ ਤੀਰਿ= ਕਿਨਾਰੇ ਉੱਪਰ ਗੋਇੰਦਵਾਲ ਨੂੰ ਗੋਬਿੰਦਪੁਰੀ ਸਮ= ਬੈਕੁੰਠ ਪੁਰੀ ਵਾਂਗੂੰ ਬਨਾਉਣਾ ਕੀਤਾ ਹੈ, ਉਨ੍ਹਾਂ (ਸ੍ਰੀ ਗੁਰੂ ਅਮਰਦਾਸ ਸਾਹਿਬ ਜੀ) ਦੇ ਸਰੂਪ ਜੋ ਚੌਥੇ ਪਾਤਿਸ਼ਾਹ ਸ੍ਰੀ ਗੁਰੂ ਰਾਮਦਾਸ ਸਾਹਿਬ ਜੀ ਹਨ, ਉਨ੍ਹਾਂ ਦੀ ਮੇਹਰ ਨਾਲ --

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ: ਡਾ. ਜੋਧ ਸਿੰਘ, ਚੌਥੀ ਸੈਂਚੀ, ਪੰਨਾ ੧੪੦੦**

ਜਿਸ ਸੱਚੇ ਗੁਰੂ ਨੇ ਬੈਕੁੰਠ ਜੈਸਾ ਗੋਇੰਦਵਾਲ ਬਿਆਸ ਨਦੀ ਕੇ ਕਿਨਾਰੇ ਬਨਾ ਦੀਆ ਹੈ ਉਸ ਗੁਰੂ ਕੇ ਮੁਖ ਕੋ ਦੇਖਕਰ ਗੁਰੂ ਰਾਮਦਾਸ ਜੀ ਨੇ ਬੜਾ ਅਨੰਦ ਪ੍ਰਾਪਤ

ਕੀਆ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਸਟੀਕ, ਸ਼੍ਰੀਮਾਨ ਗਿਆਨੀ ਬਿਸ਼ਨ ਸਿੰਘ ਜੀ, ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ ਵਾਲੇ, ਸੈਂਚੀ ੮, ਪੰਨਾ ੩੮੩੧**

ਜਲਨ ਜੀ ਆਖਦੇ ਹਨ ਬਿਆਸਾ ਨਦੀ ਦੇ ਕੰਢੇ ਉਤੇ ਗੋਇੰਦਵਾਲ ਗੋਬਿੰਦ ਪੁਰੀ ਵਰਗਾ ਗੁਰੂ ਅਮਰਦਾਸ ਜੀ ਨੇ ਬਣਾਇਆ ਹੈ।

**'ਗੁਰਬਾਣੀ ਦੀਆਂ ਲਗਾਂ ਮਾਤ੍ਰਾਂ ਦੀ ਵਿਲੱਖਣਤਾ' ਭਾਈ ਸਾਹਿਬ ਭਾਈ ਰਣਧੀਰ ਸਿੰਘ, ਪੰਨਾ ੩੬੬**

ਜਲ੍ਹਨ ਨਾਮੇ ਭਟ ਉਚਾਰਦਾ ਹੈ ਕਿ ਗੋਇੰਦਵਾਲ (ਨਗਰ) ਗੋਬਿੰਦ ਪੁਰੀ ਦੇ ਸਮਾਨ ਬਿਆਸਾ ਨਦੀ (ਬਿਆਸ) ਦੇ ਕਿਨਾਰੇ (ਤੀਰ) 'ਤੇ ਬਸਾਇਆ ਗਿਆ ਹੈ। 'ਸਮ' – ਸਮਾਨ। 'ਤੀਰਿ ਬਿਪਾਸ'– ਬਿਆਸਾ ਦੇ ਕਿਨਾਰੇ ਤੇ। 'ਬਿਪਾਸ' ਦਾ ਸੱਸਾ ਰਾਰੇ ਅੱਖਰ ਦੀ ਸਿਹਾਰੀ 'ਵਿਖੇ', ਤੇ ਸਬੰਧਕੀ ਪਦ ਅਰਥਾਵਤ ਹੈ। 'ਤੀਰ' ਪਦ ਦੇ ਰਾਰੇ ਅੱਖਰ ਦੀ ਸਿਹਾਰੀ 'ਵਿਖੇ', 'ਤੇ' ਦਾ ਅਰਥ ਦਿੰਦੀ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਭਾਈ ਵੀਰ ਸਿੰਘ, ਪੰਨਾ ੨੮੧**

ਜਲ੍ਹਨ {ਸੰ: ਦੇਸ਼ ਭਾਸ਼ਾ} ਸ੍ਰੀ ਗੁਰੂ ਜੀ ਦੇ ਜੱਸ ਕਰਨ ਵਾਲੇ ਇਕ ਭਟ ਕਵੀ ਦਾ ਨਾਮ ਹੈ। ਯਥਾ–

*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ ਬਿਪਾਸ ਬਨਾਯਉ (ਪੰਨਾ ੧੪੦੦)*

**ਭਗਤ ਬਾਣੀ ਸਟੀਕ, ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ), ਪੰਨਾ ੪੭੦**

'ਜਲਨ' (ਭਟ ਕਹਿੰਦਾ ਹੈ) ਬਿਆਸਾ ਦੇ ਕੰਢੇ ਉਤੇ (ਗੁਰੂ ਜੀ ਨੇ {ਗੋਬਿੰਦ ਪੁਰੀ) ਦੇ ਸਮਾਨ ਹੀ ਗੋਇੰਦਵਾਲ (ਨਗਰ) ਵਸਾਯਾ ਹੈ।

**ਭਗਤ ਬਾਣੀ ਮਰਮ ਬੋਧਨੀ, ਸੰਤ ਸੰਪੂਰਨ ਸਿੰਘ, ਪੰਨਾ ੬੦੨**

ਗੋਬਿੰਦ ਵਾਲ (ਗੋਂਦਵਾਲ ਨਾਮੀ ਪ੍ਰਸਿੱਧ ਨਗਰੀ – ਜੋ ਗੋਬਿੰਦਪੁਰ (ਸਚਖੰਡ) ਸਮਾਨ ਬਿਆਸਾ ਕੰਢੇ ਹੈ (ਉਥੇ) (ਆਖਦਾ ਹਾਂ ਮੈਂ– ਕਵੀ) ਜਲ੍ਹਨ (ਗੁਰੂ ਰਾਮਦਾਸ ਜੀ ਦਾ ਗੁਰੂਆਣਾ ਸਨਾਉ) ਬਣ ਆਯਾ ਸੀ।

**ਗੁਰ ਗਿਰਾਰਥ ਕੋਸ਼, ਸ੍ਰੀਮਤ ਪੰਡਿਤ ਤਾਰਾ ਸਿੰਘ ਨਰੋਤਮ ਕ੍ਰਿਤ, ਪਹਿਲੀ ਜਿਲਦ, ਪੰਨਾ ੨੨੬**

ਜਲ੍ਹਨ ਦੇ. ਗੁਰ ਕਾ ਜਸ ਕਰਤਾ ਭਾਟ ਕਵਿ, ਯਥਾ– ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਹਨ ਤੀਰਿ। ਜਟ ਭਗਤ ਵਿਸੇਖ।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ੮, ਪੰਨਾ ੪੬੨੫**

'ਜਲਨ' ਆਖਦਾ ਹੈ, ਗੋਇੰਦਵਾਲ ਸੁਆਮੀ ਦੇ ਸ਼ਹਿਰ ਵਰਗਾ ਹੈ, ਜੋ ਬਿਆਸ ਦਰਿਆ ਦੇ ਕੰਢੇ ਤੇ ਬਣਾਇਆ ਗਿਆ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਦਸਵੀਂ ਪੰਨਾ ੫੨੦**

ਜਲ੍ਨ ਤੀਰਿ ਬਿਪਾਸ- ਬਿਆਸਾ ਦੇ ਜਲਾਂ ਦੇ ਕੰਢੇ ਉਤੇ।

(ਜਿਸ ਸਤਿਗੁਰੂ ਅਮਰਦਾਸ ਜੀ ਨੇ) ਬੈਕੁੰਠ ਵਰਗਾ ਗੋਇੰਦਵਾਲ ਬਿਆਸਾ ਦੇ ਪਾਣੀਆਂ ਦੇ ਕੰਢੇ ਉੱਤੇ ਬਣਾ ਦਿੱਤਾ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਚੌਦਵਾਂ, ਪੰਨਾ ੨੯੯**

ਜਲਾਂ ਦੀ ਨਦੀ ਬਿਆਸ ਦਰਿਆ ਦੇ ਕਿਨਾਰੇ ਜੋ ਗੋਇੰਦਵਾਲ ਸਤਿਗੁਰੂ ਨੇ ਬਣਾਇਆ ਹੈ, (ਇਹ ਮਾਨੋ) ਬੈਕੁੰਠ ਧਾਮ ਹੈ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪੰਜਵਾਂ, ਪੰਨਾ ੧੬੯੫**

ਗੋਇੰਦਵਾਲ ਨੂੰ (ਗੁਰੂ ਅਮਰਦਾਸ ਨੇ) ਬੈਕੁੰਠ (ਗੋਬਿੰਦ ਪੁਰੀ) ਦੇ ਸਮਾਨ ਬਿਆਸ ਨਦੀ ਦੇ ਪਾਣੀਆਂ ਦੇ ਕੰਢੇ ਉਤੇ ਬਣਾਇਆ ਹੈ।

**ਸਿਧਾਂਤਕ ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ, ਸਿੰਘ ਸਾਹਿਬ ਗਿ: ਮਨੀ ਸਿੰਘ ਜੀ, ਪੋਥੀ ਅਠਵੀਂ, ਪੰਨਾ ੬੭੬**

੪. ਉ: (ਜੇ ਪਿਆਰੇ! ਮੈਂ ਤਾਂ ਵੇਖਦਾ ਹਾਂ ਕਿ ਜਿਸ ਸਤਿਗੁਰੂ ਅਮਰਦਾਸ ਜੀ ਨੇ) ਬੈਕੁੰਠ ਵਰਗਾ ਗੋਬਿੰਦਵਾਲ ਬਿਆਸਾ ਦੇ ਪਾਣੀਆਂ ਦੇ ਕੰਢੇ ਉਤੇ ਬਣਾ ਦਿੱਤਾ ਹੈ।

**ਭੱਟਾਂ ਦੇ ਸਵਈਏ ਸਟੀਕ, ਭਾਈ ਜੋਗਿੰਦਰ ਸਿੰਘ ਜੀ 'ਤਲਵਾੜਾ', ਪੰਨਾ ੨੦੦**

(ਅੰਮ੍ਰਿਤ-ਨਾਮ ਦੀ ਵਰਖਾ ਕਰਨ ਲਈ ਜੋਤੀ ਸਰੂਪ ਸਤਿਗੁਰੂ ਜੀ ਵੱਲੋਂ) ਗੋਬਿੰਦਪੁਰੀ (ਬੈਕੁੰਠ ਧਾਮ) ਵਰਗਾ ਨਗਰ ਗੋਬਿੰਦਵਾਲ ਬਿਆਸਾ ਦਰੀਆ ਦੇ ਕੰਢੇ 'ਤੇ ਬਣਾਇਆ ਹੋਇਆ ਹੈ। ਜਲ੍ਨ ਤੀਰਿ ਬਿਪਾਸ- ਬਿਆਸ ਦਰੀਆ ਦੇ ਕੰਢੇ 'ਤੇ। ਜਲ੍ਨ- ਜਲ ਦਾ ਪੁੰਜ, ਦਰੀਆ।

**ਸ੍ਰੀ ਗੁਰੂ ਗ੍ਰੰਥ ਸਾਹਿਬ ਕੋਸ਼, ਡਾ: ਗੁਰਚਰਨ ਸਿੰਘ, ਜਿਲਦ ਪਹਿਲੀ, ਪੰਨਾ ੯੮੫**

ਜਲ੍ਨ – ਪਾਣੀਆਂ ਦੇ

*ਗੋਬਿੰਦ ਵਾਲੁ ਗੋਬਿੰਦ ਪੁਰੀ ਸਮ ਜਲ੍ਨ ਤੀਰਿ ਬਿਪਾਸ ਬਨਾਯਉ॥ (ਪੰਨਾ ੧੪੦੦)*

ਵਿਸ਼ੇਸ਼ ਨੋਟ:- ਸਵਈਆਂ ਦੀ ਗਿਣਤੀ ਹੇਠ ਲਿਖੇ ਮੁਤਾਬਕ ਹੈ।

ਸਵਈਏ ਸ੍ਰੀ ਮੁਖ ਵਾਕੵ – ੯

ਸਵਈਏ ਸ੍ਰੀ ਮੁਖ ਵਾਕੵ – ੧੧

ਸਵਈਏ ਮਹਲੇ ਪਹਿਲੇ ਕੇ – ੧੦

ਸਵਈਏ ਮਹਲੇ ਦੂਜੇ ਕੇ – ੧੦

ਸਵਈਏ ਮਹਲੇ ਤੀਜੇ ਕੇ – ੨੨
ਸਵਈਏ ਮਹਲੇ ਚੌਥੇ ਕੇ – ੬੦
ਸਵਈਏ ਮਹਲੇ ਪੰਜਵੇਂ ਕੇ – ੨੧
ਕੁੱਲ ਜੋੜ ੧੪੩ ਹੈ।

ਜਾਲਪ ਭੱਟ ਦੇ ਪ ਸਵਈਏ ਹਨ। ਮਹਲੇ ਤੀਜੇ ਦੇ ਸਵਈਏ ਵਿਚ ਤਰਤੀਬਵਾਰ ੧੦ ਤੋਂ ੧੪ ਚਰਣ ਤ ਪਰ ਸਕਯਥ..., ਤਿ ਨਰ ਦੁਖ ਨਹ ਭੁਖ ..., ਤੈ ਪਢਿਅਉ ਇਕੁ ਮਨਿ ਧਰਿਅਉ ਇਕੁ..., ਜਿ ਮਤਿ ਗਹੀ ਜੈਦੇਵਿ..., ਗੁਰੁ ਅਮਰਦਾਸੁ ਪਰਸੀਐ...। ਇੱਥੇ ਤਿੰਨ ਵਾਰ 'ਜਾਲਪੁ' ਚੌਥੀ ਵਾਰ 'ਜਲ੍ਯ' ਅਤੇ ਪੰਜਵੇਂ ਵਿਚ 'ਜਾਲਪਾ' ਨਾਮਬੋਧ ਅੰਕਿਤ ਹੈ।

ਸਵਈਏ ਮਹਲੇ ਚੌਥੇ ਕੇ ਇਕ ਮਨਿ ਪੁਰਖੁ ਨਿਰੰਜਨੁ ਧਿਆਵਉ॥ ਤੋਂ ਲੈ ਕੇ 'ਇਹੁ ਜਨਕ ਰਾਜੁ ਗੁਰ ਰਾਮਦਾਸ ਤੁਝ ਹੀ ਬਣਿ ਆਵੈ ॥' ਭੱਟ ਕਲ੍ਯਸਹਾਰ ਦੇ ਇਹ ੧੩ ਸਵਈਏ ਹਨ।'ਸਤਿਗੁਰ ਨਾਮੁ ਏਕ ਲਿਵ ਮਨਿ ਜਪੈ ਦ੍ਰਿੜ੍ਹੁ...' ਤੋਂ ਲੈ ਕੇ 'ਦਾਸੁ ਬੇਨਤਿ ਕਹੈ ਨਾਮੁ ਗੁਰਮੁਖਿ ਲਹੈ...੪॥੧੬॥੨੯॥' ਭੱਟ ਨਲ੍ਯ ਦੇ ਤਿੰਨ ਕਿਸਮਾਂ ਦੇ ੧੬ ਸਵਈਏ ਹਨ। ਸੋ ਇਹ ਉਪਰੋਕਤ ਤੁਕ ਵਾਲਾ ਸਵਈਆ ਭੱਟ ਨਲ੍ਯ ਦਾ ਹੈ ਨਾ ਕਿ ਜਲ੍ਯਨ ਦਾ।

ਉਪਰੋਕਤ ਟੀਕਾਕਾਰਾਂ ਨੇ ਜਲ੍ਯਨ ਕਵੀ ਦੀ ਗੱਲ ਕੀਤੀ ਹੈ, ਜਦ ਕਿ ਭੱਟਾਂ ਵਿਚ ਇਸ ਨਾਮ ਦਾ ਕੋਈ ਕਵੀ ਨਹੀਂ ਹੈ। ਉਪਰੋਕਤ ੧੬ ਛੰਦ ਭਾਵ ਸਵਈਏ ਨਲ੍ਯ ਭੱਟ ਦੇ ਹਨ। ਪ੍ਰੋ. ਸਾਹਿਬ ਸਿੰਘ ਜੀ ਨੇ ਅਰਥ ਕੀਤਾ ਹੈ ––ਪਾਣੀਆਂ ਦੇ ਕੰਢੇ ਉੱਤੇ (ਬਹੁ ਵਚਨ 'ਚ)। ਇਸੇ ਤਰ੍ਹਾਂ ਡਾ. ਰਤਨ ਸਿੰਘ ਜੱਗੀ, ਗਿ. ਹਰਿਬੰਸ ਸਿੰਘ ਜੀ, ਗਿ. ਮਨੀ ਸਿੰਘ ਜੀ, ਡਾ. ਗੁਰਚਰਨ ਸਿੰਘ ਜੀ ਨੇ ਪ੍ਰੋ: ਸਾਹਿਬ ਜੀ ਦੇ ਅਰਥਾਂ ਅਨੁਸਾਰ ਹੀ 'ਜਲ੍ਯਨ' ਦੇ ਬਹੁ ਵਚਨ ਵਿਚ ਅਰਥ ਕੀਤੇ ਹਨ। ਇਸ ਤੋਂ ਇਲਾਵਾ ਪਾਵਨ ਗੁਰਬਾਣੀ ਵਿਚ 'ਜਲਨ' ਪਾਣੀ ਦੇ ਅਰਥ ਕੇਵਲ ਇਕ ਵਾਰ ਹੀ ਆਇਆ ਹੈ – *'ਜਲਨ ਥਲਨ ਬਸੁਧ ਗਗਨ ਏਕ ਏਕੰਕਾਰੰ ॥' (ਪੰਨਾ ੯੦੧)* 'ਜਲਨ' ਸ਼ਬਦ ਦੇ ਲੱਲੇ ਦੇ ਪੈਰ 'ਚ ਅੱਧੇ ਯੱਯੇ ਦਾ ਚਿੰਨ੍ਹ (ਯਕਸ਼) ਲੱਗਾ ਹੋਇਆ ਹੈ ਅਗਰ ਬਹੁ ਵਚਨ ਹੁੰਦਾ ਤਾਂ ਇਸ ਦੀ ਲੋੜ ਨਹੀਂ ਸੀ। ਭਾਈ ਸਾਹਿਬ ਭਾਈ ਜੋਗਿੰਦਰ ਸਿੰਘ ਜੀ ਤਲਵਾੜਾ ਨੇ ਜਲ ਦਾ ਪੁੰਜ, ਭਾਵ ਜਿੱਥੇ ਬਹੁਤਾ ਜਲ ਇਕੱਠਾ ਹੋਇਆ ਹੋਵੇ, ਬਿਆਸਾ ਦਰੀਆ ਇਹ ਅਰਥ ਸਿਧਾਂਤ ਦੇ ਨੇੜੇ ਹੈ। ਜਿਵੇਂ ਨਰਾਇਣ ਦੀ ਸੰਧੀ ਹੈ ਨਰ+ਆਇਣ= ਜਿਸ ਪ੍ਰਭੂ ਦਾ ਹਰ ਸਰੀਰ ਵਿਚ ਨਿਵਾਸ ਹੈ। ਇਸੇ ਤਰ੍ਹਾਂ ਹੀ 'ਜਲ੍ਯਨ' ਦੋ ਸ਼ਬਦਾਂ ਦੀ ਸੰਧੀ ਹੈ ਜਲ+ਆਇਨ = ਜਲ ਦਾ ਘਰ ਜਾਂ ਜਲ ਦਾ ਪੁੰਜ, ਦਰੀਆ। ਉੱਚਾਰਨ: 'ਜਲ੍ਯਨ' = ਜਲਿਅਨ ਕਰਨਾ ਹੈ। ਸਦੀਆਂ ਦੇ ਪਏ ਹੋਏ ਭਰਮ-ਭੁਲੇਖਿਆਂ ਨੂੰ ਦੂਰ ਕਰਨ ਲਈ ਵਿਦਵਾਨਾਂ ਨੂੰ ਸ਼ਰਧਾ, ਭਾਵਨਾ ਤੇ ਪਿਆਰ ਸਤਿਕਾਰ ਨਾਲ

ਮਿਲ ਬੈਠ ਕੇ ਵਿਚਾਰ ਕਰਨਾ ਚਾਹੀਦਾ ਹੈ।

*ਧੂਪੁ ਮਲਆਨਲੋ ਪਵਣੁ ਚਵਰੋ ਕਰੇ ਸਗਲ ਬਨਰਾਇ ਫੂਲੰਤ ਜੋਤੀ॥ (ਪੰਨਾ ੧੩)*

**ਫਰੀਦਕੋਟ ਸਟੀਕ, ਭਾਗ ਪਹਿਲਾ, ਪੰਨਾ ੩੮**

ਮਲਯਾਗਰ ਚੰਦਨ ਔਰੁ ਤਿਨ ਮੇ ਜੋ ਅਗਨਿ ਦੇਹੀ ਧੂਪ ਹੈ ਪਵਨ ਦੇਵਤਾ ਚੌਰੁ ਕਰਤਾ ਹੈ ਹੇ ਜੋਤੀ ਪ੍ਰਕਾਸ਼ ਰੂਪ ਜਿਤਨੀ ਬਨਾਸਪਤੀ ਫੂਲ ਰਹੀ ਹੈ ਸੋ ਸਭ ਫੂਲ ਹੈਂ॥੧॥

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਪਹਿਲੀ, ਪੰਨਾ ੫੦੨**

ਯੱਗਾਂ ਕੀ ਅਗਨੀ ਦਾ ਜੋ ਧੂੰਆਂ ਇਹ ਧੂਪ ਧੁਖ ਰਿਹਾ ਹੈ। ਮਲਆਨਲੋ= ਮਲਿਆਗਰ ਚੰਦਨ ਜਿਹੜਾ ਹੈ ਇਹ ਚੰਦਨ ਹੈ ਇਹ ਛਿਣਕਿਆ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਪਹਿਲੀ ਸੈਂਚੀ, ਪੰਨਾ ੧੩**

ਮਲਯ ਪਰਬਤ ਦੇ ਆਨੇ ਵਾਲੀ ਹਵਾ ਧੂਪ ਬੱਤੀ ਹੈ ਏਵਮ ਪਵਨ ਚੰਚਲ ਡੁਲਾ ਰਹੀ ਹੈ; ਸਾਰੀ ਬਨਸਪਤ ਮਾਨੋ ਪ੍ਰਭੂ ਕੀ ਆਰਤੀ ਕੇ ਲੀਏ ਫੂਲ ਅਰਪਣ ਕਰ ਰਹੀ ਹੈ।੧।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੨੦**

ਮਲਯ ਪਰਬਤ ਤੋਂ ਵਗਣ ਵਾਲੀ ਪਵਣ (ਮਲਆਨਲੋ) ਧੂਪ ਹੈ ਅਤੇ ਹਵਾ ਚੌਰ ਕਰ ਰਹੀ ਹੈ। ਸਾਰੀ ਬਨਸਪਤੀ ਦੇ ਖਿੜੇ ਹੋਏ ਫੁਲ ਮਾਨੋ (ਗਿਆਨ ਦਾ) ਪ੍ਰਕਾਸ਼ (ਜੋਤੀ) ਹਨ।੧।

**ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਪਹਿਲੀ, ਪੰਨਾ ੨੦੯**

ਮਲਯ ਪਰਬਤ ਦੀ (ਸੁਗੰਧਿਤ) ਵਾਯੂ ਧੂਪ (ਹੈ ਮਾਨੋ), ਪੌਣ (ਮਾਨੋਂ) ਚੌਰ ਕਰਦੀ ਹੈ, ਸਾਰੀ ਬਨਸਪਤੀ ਹੇ ਜੋਤੀ (ਸਰੂਪ ਅਕਾਲ ਪੁਰਖ!) ਤੇਰੇ ਫੁੱਲ ਹਨ॥੧॥

ਮਲਆਨਲੋ - (ਮਲਯ+ਅਨਿਲ) ਮਲਯ ਪਹਾੜ ਦੀ (ਸੁਗੰਧਿਤ) ਵਾਯੂ। (੨੧੧)

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੧੩**

੪. ਮਲਯਾਨਿਲ, ਮਲਜ ਨੂੰ ਛੂਹ ਕੇ ਆਈ ਹਵਾ। 'ਮਲਯ' ਮਦਰਾਸ ਦੇ ਕੋਲ ਇਕ ਪਹਾੜ ਹੈ, ਜਿਸ ਉਤੇ ਚੰਦਨ ਹੁੰਦਾ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਪਹਿਲੀ, ਪੰਨਾ ੧੬੫-੬੬**

ਪਦ-ਅਰਥ: ਮਲਆਨਲੋ—{ਮਲਯ-ਅਨਲੋ} ਮਲਯ ਪਹਾੜ ਵੱਲੋਂ ਆਉਣ ਵਾਲੀ ਹਵਾ (ਅਨਲ—ਹਵਾ) । ਮਲਯ ਪਰਬਤ ਉਤੇ ਚੰਦਨ ਦੇ ਬੂਟੇ ਹੋਣ ਕਰਕੇ ਉਧਰੋਂ ਆਉਣ ਵਾਲੀ ਹਵਾ ਸੁਗੰਧੀ ਵਾਲੀ ਹੁੰਦੀ ਹੈ । ਮਲਯ ਪਹਾੜ ਭਾਰਤ ਦੇ ਦੱਖਣ ਵਿਚ ਹੈ ।

ਮਲਯ ਪਰਬਤ ਵੱਲੋਂ ਆਉਣ ਵਾਲੀ ਹਵਾ, ਮਾਨੋ, ਧੂਪ (ਧੁਖ ਰਿਹਾ) ਹੈ । ਹਵਾ ਚੌਰ ਕਰ ਰਹੀ ਹੈ । ਸਾਰੀ ਬਨਸਪਤੀ ਜੋਤਿ-ਰੂਪ (ਪ੍ਰਭੂ ਦੀ ਆਰਤੀ) ਵਾਸਤੇ ਫੁੱਲ ਦੇ ਰਹੀ ਹੈ ।੧।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪਹਿਲਾ, ਪੰਨਾ ੨੨੬**

ਮਲਿਆਨ (ਪਹਾੜ ਦੇ ਰੁਖਾਂ ਦੀ ਸੁਗੰਧੀ) ਧੂਪ ਹੈ, ਹਵਾ ਚੌਰ ਕਰ ਰਹੀ ਹੈ, ਸਾਰੀ ਬਨਸਪਤੀ (ਦੇ ਜੋ ਫੁੱਲ) ਖਿੜਦੇ ਹਨ, (ਇਹਨਾਂ ਫੁੱਲਾਂ ਦੀ ਮਾਨੋ ਵਰਖਾ ਹੋ ਰਹੀ ਹੈ ਅਤੇ ਘਿਉ ਵਾਲੀ ਜੋਤਿ ਦੀ ਥਾਂ ਸਰਬ ਵਿਆਪੀ) ਜੋਤਿ (ਜਗ ਰਹੀ ਹੈ)।੧।

ਅਰਥ ਭੇਦ ਤੇ ਨਿਰਣੈ

'ਮਲੁ' ਪਹਾੜ ਦਾ ਨਾਮ ਹੈ ਜਿਸ ਉਤੇ ਚੰਦਨ ਦੇ ਅਨੇਕਾਂ ਦਰਖਤ ਉਗਦੇ ਹਨ। 'ਆਨਲੋ' ਦੇ ਅਰਥ ਹਨ- ਹਵਾ, ਇਹ ਪਦ 'ਅਨਿਲ' ਦਾ ਰੂਪ ਹੈ। ਉਚਾਰਨ ਸਮੇਂ 'ਮਲਆਨਲੋ' ਇਕੱਠਾ ਉਚਾਰਨ ਹੈ ਪਰ ਅਰਥ ਕਰਨ ਸਮੇਂ ਸੰਦੀ ਛੇਦ ਰੀਤੀ ਨਾਲ ਅਰਥ ਕੀਤੇ ਜਾਂਦੇ ਹਨ। (੨੨੭)

**ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ), ਪੰਨਾ ੪੦**

{ਮਲਯਾਨ} ਮਲਿਆਗਰਿ (ਚੰਦਨ) ਦੀ (ਲੋ) ਵਾਸਨਾ ਧੂਪ ਹੈ, ਪੌਣ ਚੌਰ ਕਰ ਰਹੀ ਹੈ, ਸਾਰੀ ਬਨਸਪਤੀ {ਜੋਤੀ} ਖਿੜੇ ਹੋਏ ਫੁੱਲ ਹਨ।

**ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੧੯**

ਧੂਪਮਲਆਨਲੋ ਮਲਆਨਲ ਸਮੁਚੈ ਮਲਯਾਗਰ ਕਾ। ਮਲਜਾਗਰ ਚੰਦਨ ਹੀ ਹੈ ਧੂਪੇ। ਵਾ ਮਲਆਨ ਨਾਮ ਚੰਦਨ ਕਾ ਲੋ ਨਾਮ ਪ੍ਰਕਾਸ਼ ਕਾ ਜੋ ਮਲਆਨ ਹੈ ਸੋਈ ਧੂਪ ਪ੍ਰਕਾਸ਼ਤਾ ਹੈ ਵਾ ਮਲ ਨਾਮ ਚੰਦਨ ਕਾ ਪ੍ਰਮਾਣ ਸਤਸੰਗਤਿ ਗਿਰ ਮਲਯ ਸਮ ਸਬ ਤਰੁ ਮਲਯ ਕਰੰਤ ੧।ਅਨਲ ਅਗਨਿ ਕਾਸਟ ਮੈ ਅਗਨਿ ਭੀ ਹੋਤੀ ਹੈ ਪ੍ਰਮਾਣ ਸਗਲ ਬਨਾਸਪਤਿ ਬੈਸੰਤਰ ੧। ਤਾਂਤੇ ਅਗਨਿ ਯੁਤ ਜੋ ਚੰਦਨ ਹੈ ਸੋਈ ਧੂਪ ਹੈ ।

**ਗੁਰਬਾਣੀ ਅਰਥ-ਭੰਡਾਰ, ਸੰਤ ਹਰੀ ਸਿੰਘ 'ਰੰਧਾਵੇ ਵਾਲੇ' ਸੰਪ੍ਰਦਾ ਦਮਦਮੀ ਟਕਸਾਲ, ਪੋਥੀ ਪਹਿਲੀ, ਪੰਨਾ ੫੮੯**

ਧੂਪੁ ਮਲਆਨ ਲੋ= ਮਲਆਨ = ਮਲਿਆਗਰ ਪਰਬਤ ਜੋ ਚੰਦਨ ਦਾ ਹੈ, ਉਸ

ਤੋਂ ਜਿਹੜੀ ਲੋ= ਖੁਸ਼ਬੂ ਆ ਰਹੀ ਹੈ,ਇਹੀ ਧੂਪ ਹੈ (ਦੱਖਣੀ ਭਾਰਤ ਵਿਚ ਬੰਬਈ ਤੋਂ ਰਾਮੇਸ਼੍ਵਰ ਨੂੰ ਜਾਂਦਿਆਂ ਮਲਿਆਗਰ ਨਾਮੇ ਪਹਾੜ ਹੈ)। ਚੇਤ ਦੇ ਮਹੀਨੇ ਵਿਚ ਬਾਂਸਾਂ ਦੇ ਘਸਣ ਤੋਂ ਜਿਹੜੀ ਜੰਗਲ ਨੂੰ ਡਉ (ਅਗਨੀ) ਲਗਦੀ ਹੈ, ਉਸ ਵੇਲੇ ਚੰਦਨ ਦੇ ਬੂਟਿਆਂ ਨੂੰ ਅੱਗ ਲੱਗਣ ਕਾਰਨ ਜਿਹੜੀ ਖੁਸ਼ਬੂ ਨਿਕਲਦੀ ਹੈ, ਇਹੀ ਧੂਪ ਧੁੱਖ ਰਹੀ ਹੈ।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ੧, ਪੰਨਾ ੪੧**

ਚੰਨਣ ਦੀ ਸੁਗੰਧਤ ਤੇਰੀ ਹੋਮ-ਸਮੱਗਰੀ ਬਣਾਉਂਦੀ ਹੈ, ਹਵਾ ਤੇਰੀ ਚੌਰੀ ਅਤੇ ਸਾਰੀ ਬਨਸਪਤੀ ਤੇਰੇ ਫੁੱਲ ਹਨ, ਹੇ ਪ੍ਰਕਾਸ਼ਵਾਨ ਪ੍ਰਭੂ!

**ਮਹਾਨ ਕੋਸ਼, ਭਾਈ ਕਾਨ੍ਹ ਸਿੰਘ ਨਾਭਾ, ਭਾਗ ਦੂਜਾ ਪੰਨਾ ੭੧੬**

ਮਲਆਨਲੋ ਸੰ. ਮਲਯਾਨਿਲ, ਸੰਗਜਾ ਮਲਯ ਨੂੰ ਛੂਹਕੇ ਆਈ ਪੌਣ। ੨. ਮਲਯ-ਅਨਲ, ਮਲਯ ਅਗਨਿ, ਮਲਯਾਨਲ "ਧੂਪੁ ਮਲਆਨਲੋ ਪਵਣੁ ਚਵਰੋ ਕਰੇ" (ਸੋਹਿਲਾ)

**ਸ੍ਰੀ ਗੁਰੂ ਗ੍ਰੰਥ ਕੋਸ਼, ਸ੍ਰੀਮਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ, ਦੂਜੀ ਜਿਲਦ, ਪੰਨਾ ੨੪੪**

ਮਲਆਨਲੋ (ਸੰ.। ਸੰਸਕ੍ਰਿਤ ਮਲਯ:= ਪਹਾੜ ਦਾ ਨਾਮ ਹੈ, ਅਨਿਲ=ਵਾਯੂ) ਮਲਜ ਨਾਮੇ ਪਹਾੜ ਦੀ ਵਾਯੂ। ਮਲਜ ਪਹਾੜ ਦੱਖਣ ਦੇ ਪੱਛਮੀ ਹਿੱਸੇ ਨੂੰ ਕਹਿੰਦੇ ਹਨ, ਜਿਸ ਦਾ ਪ੍ਰਸਿੱਧ ਨਾਮ ਪੱਛਮੀ ਘਾਟ ਹੈ, ਕਿਨਾਰੇ ਨੂੰ ਮਾਲਾਬਾਰ ਬੀ ਕਹਿੰਦੇ ਹਨ। ਇਸ ਇਲਾਕੇ ਵਿਚ ਚੰਦਨ ਬਹੁਤ ਹੁੰਦਾ ਹੈ, ਚੰਦਨ ਦੀ ਸੁਗੰਧਤ ਵਾਯੂ ਹੋਣ ਕਰਕੇ ਗੁਰੂ ਜੀ ਨੇ ਕਿਹਾ ਹੈ- ਮਲਯਾਨ ਦੀ ਪਵਨ ਤੇਰੇ ਲਈ ਧੂਮ ਹੋ ਰਿਹਾ ਹੈ। ਯਥਾ- 'ਧੂਪੁ ਮਲਆਨਲੋ'।

ਵਿਸ਼ੇਸ਼ ਨੋਟ: ਉਪਰੋਕਤ ਤੁਕ ਵਿਚ ਆਇਆ ਹੋਇਆ ਸ਼ਬਦ 'ਮਲਆਨਲੋ' ਇਕੱਠਾ ਪਦ ਹੈ, ਜਿਸ ਦਾ ਅਰਥ ਹੈ ਮਲਿਆਗਿਰ ਭਾਵ ਚੰਦਨ, ਪਰ ਇਸ ਦੇ ਅਰਥ ਕਰਨ ਸਮੇਂ ਪੰਡਿਤ ਸ਼ਾਮ ਸਿੰਘ ਜੀ ਦੂਸਰੇ ਅਰਥ ਵਿਚ 'ਲੋ' ਵੱਖਰਾ ਕਰਦੇ ਹਨ। ਪੰਡਿਤ ਨਰਾਇਣ ਸਿੰਘ ਜੀ ਮੁਜੰਗਾਂ ਵਾਲੇ ਅਤੇ ਸੰਤ ਹਰੀ ਸਿੰਘ ਜੀ ਰੰਧਾਵੇ ਵਾਲੇ ਇਹ ਵੀ 'ਮਲਆਨ' ਤੇ 'ਲੋ' ਵੱਖਰਾ-ਵੱਖਰਾ ਕਰਦੇ ਹਨ। ਬਾਕੀ ਸਾਰੇ ਟੀਕਾਕਾਰਾਂ ਨੇ ਜੁੜਤ ਪਦ ਦਰਸਾਇਆ ਹੈ। ਕੁਝ ਟੀਕਾਕਾਰ ਸੰਧੀ ਛੇਦ ਵੀ ਕਰਦੇ ਹਨ ਮਲਜ+ਆਨਲੋ। ਇਸ ਤੁਕ ਦੇ ਅਰਥ ਇਸ ਪ੍ਰਕਾਰ ਹਨ- ਸਮੁੱਚੇ ਚੰਦਨ ਦੀ ਸੁਗੰਧੀ ਧੂਪ ਹੈ, ਹਵਾ ਚੌਰ ਕਰ ਰਹੀ ਹੈ ਅਤੇ ਸਾਰੀ ਬਨਸਪਤੀ ਜੋਤਿ-ਰੂਪ (ਪ੍ਰਭੂ ਦੀ ਆਰਤੀ) ਵਾਸਤੇ ਫੁੱਲ ਹਨ। **ਚਲਦਾ...**

***ਗਾਗਰ 'ਚ ਸਾਗਰ - ੪੧***

# ਗੁਣਾਂ ਦੀ ਸ਼ਕਤੀ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਨਾਨਕ ਅਉਗੁਣ ਜੇਤੜੇ ਤੇਤੇ ਗਲੀ ਜੰਜੀਰ ॥*
*ਜੇ ਗੁਣ ਹੋਨਿ ਤ ਕਟੀਅਨਿ ਸੇ ਭਾਈ ਸੇ ਵੀਰ ॥ (ਪੰਨਾ ੫੯੫)*

ਸੰਸਾਰ ਦਾ ਸੱਚ ਹੈ ਕਿ ਕੀਮਤ ਉਸ ਦੀ ਹੀ ਪੈਂਦੀ ਹੈ, ਜਿਸ ਵਿਚ ਕੋਈ ਗੁਣ ਹੁੰਦਾ ਹੈ। ਇਹ ਭਾਵੇਂ ਰੁੱਖ, ਮਨੁੱਖ ਜਾਂ ਜੀਵ-ਜੰਤੂ ਕੋਈ ਵੀ ਹੋਵੇ। ਔਗੁਣ ਭਰਪੂਰ ਹਰ ਥਾਂ ਬੇਕਦਰਾ ਹੁੰਦਾ ਹੈ। ਦਾਨਸ਼ਵਰਾਂ ਦਾ ਕਥਨ ਹੈ, 'ਗੁਣ ਹਰ ਥਾਂ ਆਪਣਾ ਆਦਰ ਕਰਵਾ ਲੈਂਦਾ ਹੈ।' ਬਾਬਾ ਫਰੀਦ ਜੀ ਮਾਨਵਤਾ ਨੂੰ ਸੁਚੇਤ ਕਰਦੇ ਹਨ ਕਿ ਹੇ ਫਰੀਦ! ਉਹ ਕੰਮ ਛੱਡ ਦੇ, ਜਿਨ੍ਹਾਂ ਕੰਮਾਂ ਦੇ ਕਰਨ ਨਾਲ ਇਸ ਜਿੰਦ ਨੂੰ ਕੋਈ ਲਾਭ ਨਹੀਂ ਹੈ, ਇਹ ਨਾ ਹੋਵੇ ਕਿ ਪ੍ਰਭੂ ਦੇ ਦਰਬਾਰ ਵਿਚ ਸ਼ਰਮਿੰਦੇ ਹੋਣਾ ਪਵੇ।

*ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥*
*ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥ (ਪੰਨਾ ੧੩੮੧)*

ਗੁਣ ਜਾਂ ਚੰਗਿਆਈਆਂ ਇਕੱਤਰ ਕਰਨੀਆਂ ਪੈਂਦੀਆਂ ਹਨ, ਪਰ ਔਗੁਣਾਂ ਜਾਂ ਬੁਰਿਆਈਆਂ ਦਾ ਮਨੁੱਖਤਾ ਕੋਲ ਸਹਿਜ ਸੁਭਾਅ ਵੱਡਾ ਭੰਡਾਰ ਹੈ। ਗੁਣਵਾਨ ਪੈਦਾ ਕਰਨ ਲਈ ਤੇ ਚੰਗੇ ਸਮਾਜ ਦੀ ਸਿਰਜਣਾ ਲਈ ਨੈਤਿਕ ਕਦਰਾਂ-ਕੀਮਤਾਂ ਦੇ ਸਬਕ ਪੜ੍ਹਾਏ ਜਾਂਦੇ ਹਨ। ਗੁਣ ਸੋਹਣੀ ਫ਼ਸਲ ਦੀ ਤਰ੍ਹਾਂ ਹੈ ਤੇ ਔਗੁਣ ਫ਼ਸਲ ਵਿਚ ਨਦੀਨ ਦੇ ਸਮਾਨ ਹੁੰਦੇ ਹਨ। ਇਹ ਵੀ ਹਕੀਕਤ ਹੈ ਕਿ ਮੰਡੀ ਵਿਚ ਅਨਾਜ ਦੀ ਕੀਮਤ ਹੁੰਦੀ ਹੈ ਤੇ ਨਦੀਨ ਛੱਟ ਕੇ ਬਾਹਰ ਸੁੱਟ ਦਿੱਤਾ ਜਾਂਦਾ ਹੈ। ਨਦੀਨ ਤੇ ਔਗੁਣ ਸਦਾ ਛੱਜ ਵਿਚ ਪਾ ਕੇ ਹੀ ਛੱਟੇ ਜਾਂਦੇ ਹਨ।

ਪੰਜਾਬੀ ਸਾਹਿਤ ਵਿਚ ਮਹਿਕ ਤੇ ਸੀਤਲਤਾ ਕਰਕੇ ਚੰਦਨ ਦੀਆਂ ਸਿਫ਼ਤਾਂ ਹਨ, ਪਰ ਉਸ ਦੇ ਬਰਾਬਰ ਜੰਡ/ਕਿੱਕਰਾਂ ਬਾਲਣ ਦਾ ਸਾਮਾਨ ਹਨ। ਮੋਰਾਂ ਦੀਆਂ ਪੈਲਾਂ ਦਾ ਸਦਾ ਜ਼ਿਕਰ ਹੁੰਦਾ, ਪਰ ਕਾਂਵਾਂ/ਇੱਲਾਂ ਦੀ ਚਾਲ ਦਾ ਕਿਸੇ ਜ਼ਿਕਰ ਨਹੀਂ ਕੀਤਾ। ਮਾਨ ਸਰੋਵਰਾਂ 'ਚ ਮੋਤੀ ਚੁਗਣ ਦਾ ਜ਼ਿਕਰ ਹੰਸਾਂ ਦਾ ਹੈ, ਪਰ ਬਗਲਾ ਸੁੰਦਰ ਹੁੰਦਿਆਂ ਵੀ ਡੱਡਾਂ-ਮੱਛੀਆਂ ਖਾਣ ਭਾਵ ਨੀਚ ਕਰਮ ਵਾਲਾ ਹੀ ਗਿਣਿਆ ਜਾਂਦਾ ਹੈ। ਸਮਾਜਿਕ ਤਲ 'ਤੇ ਗੁਣਾਂ ਦੀ ਪਰਖ ਲਈ ਇੱਕ ਕਸਵੱਟੀ ਹੈ, ਜਿਵੇਂ- ਫੁੱਲ ਦਾ ਗੁਣ 'ਖ਼ੁਸ਼ਬੂ' ਹੈ, ਚੰਨ ਦਾ ਗੁਣ 'ਚਾਨਣੀ', ਬਰਫ ਦਾ ਗੁਣ 'ਠੰਡਕ', ਸਾਗਰ ਦਾ ਗੁਣ 'ਗਹਿਰਾਈ', ਅਕਾਸ਼ ਦਾ ਗੁਣ 'ਵਿਸ਼ਾਲਤਾ', ਵਿੱਦਿਆ ਦਾ ਗੁਣ 'ਯੋਗਤਾ', ਰੁੱਖ

**ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ- ੧੪੩੦੦੧; ਮੋ: ੯੮੧੫੯੮੫੫੫੯*

ਦਾ ਗੁਣ 'ਫਲ', ਫੁੱਲ ਅਤੇ ਮਨੁੱਖ ਦਾ ਗੁਣ ਚੰਗੀ 'ਜੀਵਨ ਜਾਚ' ਹੈ। ਚੰਗੀ ਜੀਵਨ ਜਾਚ ਚੰਗੇ ਗੁਣ ਹਨ।

ਦੂਜੇ ਪਾਸੇ ਸੰਸਾਰਕ ਤਲ 'ਤੇ ਚਰਚਾ ਕਰੀਏ ਤਾਂ ਕਈ ਵਾਰ ਹਰ ਪਾਸੇ ਪਦਾਰਥਵਾਦੀ ਦੌੜ, ਅਫਰਾ-ਤਫਰੀ, ਲੁੱਟ-ਖਸੁੱਟ, ਲੜਾਈਆਂ-ਝਗੜੇ, ਦਗਾ-ਫਰੇਬ, ਹੈਂਕੜਬਾਜ਼ੀ, ਅਵਾਰਾਗਰਦੀ, ਨਸ਼ੇ, ਰਿਸ਼ਤਿਆਂ ਦਾ ਘਾਣ ਤੇ ਹੁੱਲੜਬਾਜ਼ੀ ਨਜ਼ਰ ਆਉਂਦੀ ਹੈ। ਇਕ ਸੱਭਿਅਕ ਸਮਾਜ ਲਈ ਇਹ ਸਭ ਔਗੁਣਾਂ ਦੀਆਂ ਪੰਡਾਂ ਹਨ। ਗੁਰਬਾਣੀ ਵਿਚ ਫੁਰਮਾਨ ਹੈ :

*ਲੋਕੁ ਅਵਗਣਾ ਕੀ ਬੰਨ੍ੈ ਗੰਠੜੀ ਗੁਣ ਨ ਵਿਹਾਝੈ ਕੋਇ ॥*
*ਗੁਣ ਕਾ ਗਾਹਕੁ ਨਾਨਕਾ ਵਿਰਲਾ ਕੋਈ ਹੋਇ ॥* *(ਪੰਨਾ ੧੦੯੨)*

ਇਸੇ ਤਰ੍ਹਾਂ ਸਾਡੇ ਲੋਕ ਸਾਹਿਤ ਵਿਚ ਵੀ ਚੰਗੀਆਂ ਕਦਰਾਂ-ਕੀਮਤਾਂ ਸਥਾਪਿਤ ਕਰਨ ਲਈ ਤੇ ਮਾਨਵੀ ਗੁਣਾਂ ਨੂੰ ਉਭਾਰਦੇ, ਕੀਮਤੀ ਬਚਨ ਮਿਲਦੇ ਹਨ ਜਿਵੇ : ਤਿੰਨ ਚੀਜ਼ਾਂ ਨੂੰ ਬੜ੍ਹਾਵਾ ਦਿਓ- ਚੰਗੀਆਂ ਪੁਸਤਕਾਂ, ਚੰਗੇ ਦੋਸਤ ਤੇ ਚੰਗੇ ਕੰਮ; ਤਿੰਨ ਗੱਲਾਂ ਸਦਾ ਯਾਦ ਰੱਖੋ- ਸੱਚਾਈ, ਫਰਜ਼ ਤੇ ਮੌਤ; ਤਿੰਨ ਗੱਲਾਂ ਮਨੁੱਖ ਨੂੰ ਜ਼ਲੀਲ ਕਰਦੀਆਂ ਹਨ- ਚੋਰੀ, ਚੁਗਲੀ ਤੇ ਝੂਠ; ਤਿੰਨ ਗੱਲਾਂ ਅਸਲ ਉਦੇਸ਼ ਤੋਂ ਦੂਰ ਲੈ ਜਾਂਦੀਆਂ ਹਨ- ਲਾਲਚ, ਗੁੱਸਾ ਤੇ ਬਦਚਲਨੀ ਅਤੇ ਤਿੰਨ ਹੀ ਕਿਸੇ ਦੀ ਉਡੀਕ ਨਹੀਂ ਕਰਦੀਆਂ- ਸਮਾਂ, ਗਾਹਕ ਤੇ ਮੌਤ ਆਦਿ। ਖੈਰ, ਇਹ ਲੋਕ-ਸਿਆਣਪਾਂ ਮਨੁੱਖ ਨੂੰ ਗੁਣਵਾਨ ਬਣਾਉਣ ਲਈ ਪ੍ਰੇਰਕ ਸ਼ਕਤੀ ਹਨ, ਜਿਵੇਂ ਚਾਣਕਯ ਨੇ ਲਿਖਿਆ ਕਿ ਮਨੁੱਖ ਆਪਣੇ ਗੁਣਾਂ ਨਾਲ ਮਹਾਨ ਬਣਦਾ ਹੈ, ਉੱਚੀ ਕੁਰਸੀ 'ਤੇ ਬੈਠਣ ਨਾਲ ਨਹੀਂ। ਕੀ ਉੱਚੇ ਮਹਿਲਾਂ ਉੱਪਰ ਬੈਠ ਕੇ ਕਾਂ ਗਰੁੜ ਬਣ ਸਕਦਾ ਹੈ?

ਇਸ ਲੇਖ ਦੇ ਅਰੰਭ ਵਿਚ ਦਿੱਤੀਆਂ ਪੰਕਤੀਆਂ 'ਚ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਮਾਨਵਤਾ ਨੂੰ ਜਾਗ੍ਰਿਤ ਕੀਤਾ ਹੈ ਕਿ ਹੇ ਨਾਨਕ! ਦੁਨੀਆ ਦੇ ਸੁੱਖ ਮਾਣਨ ਦੀ ਖ਼ਾਤਰ ਅਸੀਂ ਜਿੰਨੇ ਵੀ ਪਾਪ ਵਿਕਾਰ ਕਰਦੇ ਹਾਂ, ਉਹ ਸਾਰੇ ਵਿਕਾਰ ਜਾਂ ਔਗੁਣ ਸਾਡੇ ਗ਼ਲਾਂ ਵਿਚ ਫਾਹੀਆਂ ਬਣ ਜਾਂਦੇ ਹਨ। ਇਹ ਪਾਪਾਂ ਜਾਂ ਵਿਕਾਰਾਂ ਦੀਆਂ ਫਾਹੀਆਂ ਤਦ ਹੀ ਕੱਟੀਆਂ ਜਾ ਸਕਦੀਆਂ ਹਨ, ਜੇ ਸਾਡੇ ਪੱਲੇ ਗੁਣ ਹੋਣਗੇ। ਇਹ ਗੁਣ ਹੀ ਅਸਲ 'ਚ ਸਾਡੇ ਭਾਈ ਮਿੱਤਰ ਹਨ।

ਪੰਡਿਤ ਕਾਲੀ ਦਾਸ ਨੇ "ਮੂਰਖ ਸ਼ੱਤਕ" ਵਿਚ ਲਿਖਿਆ ਹੈ:

*ਆਪਣੇ ਔਗੁਣ ਛਾਣ ਛੁਪਾਵੇ, ਅਣਹੋਏ ਹੋਰਾਂ ਪ੍ਰਗਟਾਵੇ।*
*ਅੱਗਾ ਦੇਖ ਧਰੇ ਨਾ ਪੈਰ, ਉਸ ਮੂਰਖ ਦੀ ਹੋਇ ਨਾ ਖੈਰ।*

ਇਕ ਹੋਰ ਵਿਦਵਾਨ ਨੇ ਲਿਖਿਆ ਹੈ ਕਿ 'ਤੁਹਾਡੇ ਜੀਵਨ ਪੰਧ ਵਿਚ ਪਹਿਲਾਂ ਹੀ ਬੜੀਆਂ ਰੁਕਾਵਟਾਂ ਹਨ, ਤੁਸੀਂ ਆਪ ਰੋੜਾ ਬਣ ਕੇ ਇਨ੍ਹਾਂ ਵਿਚ ਵਾਧਾ ਨਾ ਕਰੋ।'

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ, ਮਾਨਵਤਾ ਨੂੰ ਗੁਣਾਂ ਦੀ ਸ਼ਕਤੀ ਤੋਂ ਜਾਗ੍ਰਿਤ

ਕਰਦੇ ਹੋਏ ਗੁਣਵਾਨ ਬਣਨ ਦੀ ਬਖਸ਼ਿਸ਼ ਇਉਂ ਕਰਦੇ ਹਨ ਕਿ ਜੇ ਕਿਸੇ ਨੂੰ ਗੁਣਾਂ ਦਾ ਡੱਬਾ (ਵਾਸਲਾ) ਲੱਭ ਪਵੇ, ਤਾਂ ਡੱਬਾ ਖੋਲ ਕੇ ਸੁਗੰਧੀ ਲੈਣੀ ਚਾਹੀਦੀ ਹੈ। ਜੇ ਸੰਗੀਆਂ ਵਿਚ ਗੁਣ ਹੋਵਣ ਤਾਂ ਅਜਿਹੇ ਗੁਰਮੁਖਾਂ ਨਾਲ ਮਿਲ ਕੇ ਗੁਣਾਂ ਦੀ ਸਾਂਝ ਕਰਨੀ ਚਾਹੀਦੀ ਹੈ। ਗੁਣਾਂ ਦੀ ਸਾਂਝ ਕਰਨ ਨਾਲ ਆਪਣੇ ਅੰਦਰੋਂ ਔਗੁਣ ਤਿਆਗ ਕੇ ਜੀਵਨ ਪੰਧ 'ਤੇ ਤੁਰ ਸਕੀਦਾ ਹੈ। ਇਸ ਪ੍ਰਕਾਰ ਸਭ ਨਾਲ ਪ੍ਰੇਮ ਵਾਲਾ ਵਰਤਾਓ ਕਰ ਕੇ ਤੇ ਭਲਾਈ ਦੇ ਸੋਹਣੇ ਉੱਦਮ ਦਾ ਸਦਕਾ ਔਗੁਣਾਂ ਦੇ ਟਾਕਰੇ 'ਤੇ ਗੁਣਾਂ ਨਾਲ ਜੀਵਨ ਘੋਲ ਜਿੱਤਿਆ ਜਾ ਸਕਦਾ ਹੈ। ਫੁਰਮਾਨ ਹੈ :

*ਗੁਣਾ ਕਾ ਹੋਵੈ ਵਾਸੁਲਾ ਕਢਿ ਵਾਸੁ ਲਈਜੈ ॥*<br>
*ਜੇ ਗੁਣ ਹੋਵਨਿ੍ ਸਾਜਨਾ ਮਿਲਿ ਸਾਝ ਕਰੀਜੈ ॥*<br>
*ਸਾਝ ਕਰੀਜੈ ਗੁਣਹ ਕੇਰੀ ਛੋਡਿ ਅਵਗਣ ਚਲੀਐ ॥*<br>
*ਪਹਿਰੇ ਪਟੰਬਰ ਕਰਿ ਅਡੰਬਰ ਆਪਣਾ ਪਿੜੁ ਮਲੀਐ ॥* (ਪੰਨਾ ੭੬੫) ■

## ਸਿੱਖ ਮਿਸ਼ਨ ਕਲਕੱਤਾ ਵੱਲੋਂ ਗੁਰਮਤਿ ਸਮਾਗਮ

ਸ. ਜਗਮੋਹਨ ਸਿੰਘ, ਇੰਚਾਰਜ, ਸਿੱਖ ਮਿਸ਼ਨ ਕਲਕੱਤਾ (ਪੂਰਬੀ ਭਾਰਤ) ਵੱਲੋਂ ਪੁੱਜੀ ਰਿਪੋਰਟ ਅਨੁਸਾਰ ਮਿਸ਼ਨ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਵਾਸਤੇ ਉੱਤਰੀ ਬਿਹਾਰ ਦੇ ਵੱਖ-ਵੱਖ ਇਲਾਕਿਆਂ ਵਿਚ ੧ ਤੋਂ ੩੦ ਅਪ੍ਰੈਲ, ੨੦੧੪ ਤਕ ਗੁਰਮਤਿ ਸਮਾਗਮ ਕਰਵਾਏ ਗਏ। ਇਨ੍ਹਾਂ ਸਾਰੇ ਸਮਾਗਮਾਂ ਵਿਚ ਗੁਰਬਾਣੀ, ਸਿੱਖ ਇਤਿਹਾਸ, ਸਿੱਖ ਰਹਿਤ ਮਰਯਾਦਾ, ਕੇਸਾਂ ਦੀ ਮਹਾਨਤਾ, ਭਰੂਣ-ਹੱਤਿਆ ਦੀ ਰੋਕਥਾਮ ਅਤੇ ਨਸ਼ਿਆਂ ਦੀ ਰੋਕਥਾਮ ਸੰਬੰਧੀ ਸੰਗਤਾਂ ਨੂੰ ਪ੍ਰੇਰਿਤ ਕੀਤਾ ਗਿਆ। ਇਨ੍ਹਾਂ ਸਮਾਗਮਾਂ ਨੂੰ ਸਫਲ ਬਣਾਉਣ ਲਈ ਸਥਾਨਕ ਸੰਗਤਾਂ ਅਤੇ ਗੁਰਦੁਆਰਾ ਸਾਹਿਬਾਨ ਦੇ ਪ੍ਰਬੰਧਕਾਂ ਦਾ ਵਿਸ਼ੇਸ਼ ਸਹਿਯੋਗ ਰਿਹਾ।

## ਬੀੜ ਬਾਬਾ ਬੁੱਢਾ ਜੀ ਵਿਖੇ ਅੰਮ੍ਰਿਤ-ਸੰਚਾਰ

ਪ੍ਰਚਾਰਕ ਭਾਈ ਸੁਖਵੰਤ ਸਿੰਘ ਅਤੇ ਗਿ. ਹੀਰਾ ਸਿੰਘ ਮਨਿਹਾਲਾ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਬੀੜ ਬਾਬਾ ਬੁੱਢਾ ਜੀ, ਜ਼ਿਲ੍ਹਾ ਤਰਨ ਤਾਰਨ ਵਿਖੇ ੧੪ ਅਪ੍ਰੈਲ ਅਤੇ ੧੪ ਮਈ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਏ ਗਏ, ਜਿਨ੍ਹਾਂ ਵਿਚ ਕ੍ਰਮਵਾਰ ੩੬੨ ਅਤੇ ੧੨੪ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਨ੍ਹਾਂ ਸਮਾਗਮਾਂ ਵਿਚ ਸ. ਪਰਮਜੀਤ ਸਿੰਘ ਮੁੰਡਾ ਪਿੰਡ, ਮੈਨੇਜਰ ਤੋਂ ਇਲਾਵਾ ਭਾਈ ਮਨਜੀਤ ਸਿੰਘ ਅਤੇ ਬਾਬਾ ਨਿਰਮਲ ਸਿੰਘ (ਦੋਵੇਂ ਮੈਂਬਰ ਸਾਹਿਬਾਨ, ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਦਾ ਵਿਸ਼ੇਸ਼ ਸਹਿਯੋਗ ਰਿਹਾ।

# ਦਸਤਾਰ

-ਸ. ਸਤਿਨਾਮ ਸਿੰਘ ਕੋਮਲ*

*ਸਿੱਖ ਦੀ ਪਛਾਣ ਸਿਰ ਸਜੀ ਦਸਤਾਰ ਏ।*
*ਏਸ ਬਿਨਾ ਸਕਦਾ ਨਾ ਬਣ ਸਰਦਾਰ ਏ।*
*ਇਹ ਤਾਂ ਹਰ ਸਿੱਖ ਦੀ, ਅਣਖ ਦੀ ਪਛਾਣ ਏ।*
*ਬਣੀ ਰਹੀ ਵੰਗਾਰ ਸਦਾ, ਸਮਿਆਂ ਦੀ ਹਾਣ ਏ।*
*ਡੰਗਦੀ ਰਹੀ ਹਰ, ਸਮੇਂ ਦੀ ਸਰਕਾਰ ਏ।*
*ਏਸ ਬਿਨਾ ਸਕਦਾ ਨਾ ਬਣ ਸਰਦਾਰ ਏ।*
*ਦੇਂਦੇ ਰਹੇ ਡਰਾਵੇ ਇਹਨੂੰ, ਆਰੇ ਅਤੇ ਰੰਬੀਆਂ।*
*ਕਰ ਕਰ ਜ਼ੁਲਮ ਵੀ, ਹਕੂਮਤਾਂ ਸੀ ਹੰਭੀਆਂ।*
*ਪੈਰਾਂ ਹੇਠ ਰੋਲ ਦਿੱਤਾ, ਏਸ ਹੰਕਾਰ ਏ।*
*ਏਸ ਬਿਨਾ ਸਕਦਾ ਨਾ ਬਣ ਸਰਦਾਰ ਏ।*
*ਸਿਰ 'ਤੇ ਸਜਾਉਣ ਦੀ, ਹੁੰਦੀ ਵੀ ਮਨਾਹੀ ਸੀ।*
*ਬੰਨ੍ਹਦਾ ਸੀ ਸਿਰ ਹਾਕਮ, ਜਾਂ ਕੋਈ ਸਿਪਾਹੀ ਸੀ।*
*ਉਦੋਂ ਤੋਂ ਹੀ ਹਾਕਮ ਲਈ, ਰਹੀ ਏਹ ਵੰਗਾਰ ਏ।*
*ਏਸ ਬਿਨਾ ਸਕਦਾ ਨਾ ਬਣ ਸਰਦਾਰ ਏ।*
*ਗੁਰੂ ਤੋਂ ਸਿਵਾਏ ਕਿਸੇ, ਹੁਕਮ ਦੀ ਪਾਬੰਦ ਨਾ।*
*ਏਸ ਨੂੰ ਨਿਵਾ ਸਕੇ, ਚਮਕੌਰ-ਸਰਹੰਦ ਨਾ।*
*ਅਮਨਾਂ ਦੀ ਰਾਖੀ, ਅਣਖਾਂ ਦੀ ਪਹਿਰੇਦਾਰ ਏ।*
*ਏਸ ਬਿਨਾ ਸਕਦਾ ਨਾ ਬਣ ਸਰਦਾਰ ਏ।*
*ਸਾਂਭੀ ਰੱਖੀ ਓਦੋਂ ਜਦੋਂ ਰੁਲਣੇ ਦਾ ਡਰ ਸੀ।*
*ਘੋੜਿਆਂ ਦੀਆਂ ਕਾਠੀਆਂ 'ਤੇ, ਹੁੰਦੇ ਸਾਡੇ ਘਰ ਸੀ।*
*ਖਿੜੇ ਮੱਥੇ ਝੱਲੀ ਅਸਾਂ, ਸਮਿਆਂ ਦੀ ਮਾਰ ਏ।*
*ਏਸ ਬਿਨਾ ਸਕਦਾ ਨਾ ਬਣ ਸਰਦਾਰ ਏ।*
*ਸਿੱਖ ਦਾ ਉਹ ਸਿਰ ਨਹੀਂ, ਜੋ ਬਿਨਾਂ ਦਸਤਾਰ ਤੋਂ।*
*ਕਾਹਦੀ ਏ ਜਵਾਨੀ ਬਿਨਾ, ਗੁਰੂ ਦੇ ਪਿਆਰ ਤੋਂ।*
*ਕਰਦਾ ਨਾ ਕੋਈ 'ਕੋਮਲ', ਓਹਦਾ ਇਤਬਾਰ ਏ।*
*ਏਸ ਬਿਨਾ ਸਕਦਾ ਨਾ ਬਣ ਸਰਦਾਰ ਏ।*

■

*੨੪੮, ਅਰਬਨ ਅਸਟੇਟ, ਫੇਸ-੧, ਫੋਕਲ ਪੁਆਇੰਟ, ਲੁਧਿਆਣਾ-੧੦; ਮੋ: ੯੮੭੨੬-੦੯੯੨੧

# ਖਾਲਸਾਈ ਪਹਿਚਾਣ

*-ਸ. ਕਰਨੈਲ ਸਿੰਘ ਸਰਦਾਰ ਪੰਛੀ**

*ਰਗਾਂ ਦੇ ਖ਼ੂਨ ਨੂੰ ਗ਼ੈਰਤ ਦੀ ਤਿੱਖੀ ਪਾਣ ਦਿੱਤੀ ਹੈ।*
*ਗੁਰੂ ਦਸ਼ਮੇਸ਼ ਸਾਨੂੰ ਖਾਲਸਾਈ ਸ਼ਾਨ ਦਿੱਤੀ ਹੈ।*
*ਅਲੱਗ ਪਹਿਚਾਣ ਦਿੱਤੀ ਹੈ।*
*ਕਿਹਾ ਦਸ਼ਮੇਸ਼ ਨੇ ਮੈਂ ਜ਼ੁਲਮ ਬਿਲਕੁਲ ਹੋਣ ਨਹੀਂ ਦੇਣਾ।*
*ਕਿਸੇ ਬੇਦੋਸ਼ੇ ਦਾ ਵੀ ਖ਼ੂਨ ਹੁਣ ਮੈਂ ਚੋਣ ਨਹੀਂ ਦੇਣਾ।*
*ਕਿਸੇ 'ਤੇ ਜ਼ੁਲਮ ਢਾਹੋ ਹੁਕਮ ਰੱਬ ਦਾ ਹੋ ਨਹੀਂ ਸਕਦਾ।*
*ਜ਼ੁਲਮ ਦਾ ਦਾਗ ਮੱਥੇ ਤੋਂ ਕੋਈ ਜਲ ਧੋ ਨਹੀਂ ਸਕਦਾ।*
*ਜ਼ੁਲਮ ਰੋਕਣ ਲਈ ਹੀ ਹੱਥ 'ਚ ਕਿਰਪਾਨ ਦਿੱਤੀ ਹੈ।*
*ਗੁਰੂ ਦਸ਼ਮੇਸ਼ ਸਾਨੂੰ ਖਾਲਸਾਈ ਸ਼ਾਨ ਦਿੱਤੀ ਹੈ।*
*ਅਲੱਗ ਪਹਿਚਾਣ ਦਿੱਤੀ ਹੈ।*
*ਕਿਸੇ ਮਜ਼ਲੂਮ ਦਾ ਮਜ਼ਹਬ ਜਾਂ ਕੋਈ ਜਾਤ ਨਹੀਂ ਹੁੰਦੀ।*
*ਉਹੀ ਮਜ਼ਲੂਮ ਹੁੰਦਾ ਏ ਜਿਹਦੀ ਔਕਾਤ ਨਹੀਂ ਹੁੰਦੀ।*
*ਅਕਾਲ ਪੁਰਖ ਦੀ ਸ਼ਕਤੀ ਤਾਂ ਹੀ ਮਦਦਗਾਰ ਹੁੰਦੀ ਹੈ।*
*ਜਦੋਂ ਬੰਦੇ ਦੇ ਆਪਣੇ ਹੱਥ ਵਿਚ ਕਿਰਪਾਨ ਹੁੰਦੀ ਹੈ।*
*ਇਸੇ ਕਿਰਪਾਨ ਨੂੰ ਅੰਮ੍ਰਿਤ ਦੀ ਤਿੱਖੀ ਪਾਣ ਦਿੱਤੀ ਹੈ।*
*ਗੁਰੂ ਦਸ਼ਮੇਸ਼ ਸਾਨੂੰ ਖਾਲਸਾਈ ਸ਼ਾਨ ਦਿੱਤੀ ਹੈ।*
*ਅਲੱਗ ਪਹਿਚਾਣ ਦਿੱਤੀ ਹੈ।*
*ਦਸਾਂ ਨਹੁੰਆਂ ਦੀ ਕਰਕੇ ਕਿਰਤ ਖਾਣਾ, ਹੁਕਮ ਸਤਿਗੁਰ ਦਾ।*
*ਤੇ ਤੋੜੋ ਜਾਤਾਂ-ਪਾਤਾਂ ਦਾ ਇਹ ਤਾਣਾ, ਹੁਕਮ ਸਤਿਗੁਰ ਦਾ।*
*ਹੈ ਜੋ ਵੀ ਧਰਤ 'ਤੇ ਆਇਆ ਉਹ ਸੱਚੇ ਰੱਬ ਦਾ ਜੀਅ ਹੈ।*
*ਕਿਸੇ ਵੀ ਜਾਤ ਦੀ ਹੋਵੇ ਤੁਹਾਡੀ ਆਪਣੀ ਧੀ ਹੈ।*
*ਛੁਡਾਈਆਂ ਕੁੜੀਆਂ ਅਬਦਾਲੀ ਤੋਂ ਆਪਣੀ ਜਾਨ ਦੇ ਦਿੱਤੀ ਹੈ।*
*ਗੁਰੂ ਦਸ਼ਮੇਸ਼ ਸਾਨੂੰ ਖਾਲਸਾਈ ਸ਼ਾਨ ਦਿੱਤੀ ਹੈ।*
*ਅਲੱਗ ਪਹਿਚਾਣ ਦਿੱਤੀ ਹੈ।*
*ਗੁਰੂ ਦਸ਼ਮੇਸ਼ ਦਾ ਸਿੱਖ ਜ਼ੁਲਮ ਕੋਈ ਸਹਿ ਨਹੀਂ ਸਕਦਾ।*
*ਮਦਦ ਮਜ਼ਲੂਮ ਦੀ ਕਰਨੋਂ ਕਦੀ ਵੀ ਰਹਿ ਨਹੀਂ ਸਕਦਾ।*
*ਹਮੇਸ਼ਾਂ ਆਸਰਾ ਮਿਲਦਾ ਹੈ ਇਸ ਨੂੰ ਰੱਬੀ ਬਾਣੀ ਤੋਂ।*

*ਜੇਠੀ ਨਗਰ, ਮਲੇਰਕੋਟਲਾ ਰੋਡ, ਖੰਨਾ- ੧੪੧੪੦੧, ਮੋ: ੯੪੧੭੦-੯੧੬੬੮

*ਤੇ ਮਿਲਦੀ ਪ੍ਰੇਰਨਾ ਇਤਿਹਾਸ ਦੀ ਹਰ ਇਕ ਕਹਾਣੀ ਤੋਂ।*
*ਉਸੇ ਗੌਰਵਮਈ ਇਤਿਹਾਸ ਨੇ ਹੀ ਸ਼ਾਨ ਦਿੱਤੀ ਹੈ।*
*ਗੁਰੂ ਦਸ਼ਮੇਸ਼ ਸਾਨੂੰ ਖਾਲਸਾਈ ਸ਼ਾਨ ਦਿੱਤੀ ਹੈ।*
*ਅਲੱਗ ਪਹਿਚਾਣ ਦਿੱਤੀ ਹੈ।*
*ਗੁਰੂ ਦੇ ਸਿੱਖ ਅੱਗੇ ਜ਼ੁਲਮ ਦੇ ਝੁਕਦੇ ਨਹੀਂ ਵੇਖੇ।*
*ਇਹ ਸੱਚੇ ਰਾਹ ਦੇ ਰਾਹੀ ਕਦੇ ਰੁਕਦੇ ਨਹੀਂ ਵੇਖੇ।*
*ਧਰਮ ਈਮਾਨ ਦੀ ਖਾਤਰ ਇਹ ਆਪਣੇ ਸਿਰ ਕਟਾ ਲੈਂਦੇ।*
*ਤੇ ਛੋਟੇ-ਛੋਟੇ ਬੱਚਿਆਂ ਨੂੰ ਵੀ ਨੇਜ਼ੇ 'ਤੇ ਟੰਗਾ ਲੈਂਦੇ।*
*ਅਸਾਂ ਜਿੰਦ-ਜਾਨ ਆਪਣੀ ਦੂਜਿਆਂ ਲਈ ਦਾਨ ਦਿੱਤੀ ਹੈ।*
*ਗੁਰੂ ਦਸ਼ਮੇਸ਼ ਸਾਨੂੰ ਖਾਲਸਾਈ ਸ਼ਾਨ ਦਿੱਤੀ ਹੈ।*
*ਅਲੱਗ ਪਹਿਚਾਣ ਦਿੱਤੀ ਹੈ।*
*ਰਗਾਂ ਦੇ ਖ਼ੂਨ ਨੂੰ ਗ਼ੈਰਤ ਦੀ ਤਿੱਖੀ ਪਾਣ ਦਿੱਤੀ ਹੈ।*
*ਗੁਰੂ ਦਸ਼ਮੇਸ਼ ਸਾਨੂੰ ਖਾਲਸਾਈ ਸ਼ਾਨ ਦਿੱਤੀ ਹੈ।*
*ਅਲੱਗ ਪਹਿਚਾਣ ਦਿੱਤੀ ਹੈ।*

# ਭਗਤ ਪੂਰਨ ਸਿੰਘ

*-ਸ. ਰਣਜੀਤ ਸਿੰਘ**

*ਸੱਚੇ ਸੁੱਚੇ ਇਨਸਾਨ ਸਨ, ਭਗਤ ਪੂਰਨ ਸਿੰਘ।*
*ਸੱਚਮੁਚ ਬੜੇ ਮਹਾਨ ਸਨ, ਭਗਤ ਪੂਰਨ ਸਿੰਘ।*
*ਆਪਣੇ ਲਈ ਤਾਂ ਹਰ ਕੋਈ ਦੁਨੀਆ 'ਤੇ ਜੀਂਵਦਾ,*
*ਦੂਜਿਆਂ ਲਈ ਕੁਰਬਾਨ ਸਨ, ਭਗਤ ਪੂਰਨ ਸਿੰਘ।*
*ਦੁਖੀਆਂ, ਲੂਲ੍ਹੇ ਲੰਗੜਿਆਂ ਦੀ ਕੌਣ ਲੈਂਦਾ ਸਾਰ ਹੈ?*
*ਬੜੇ ਹੀ ਮਿਹਰਵਾਨ ਸਨ, ਭਗਤ ਪੂਰਨ ਸਿੰਘ।*
*ਆਪਣਾ ਆਪ ਉਨ੍ਹਾਂ ਨੇ ਦੁਖੀਆਂ ਲਈ ਵਾਰਿਆ,*
*ਐਨੇ ਦਇਆਵਾਨ ਸਨ, ਭਗਤ ਪੂਰਨ ਸਿੰਘ।*
*ਦੁਨੀਆ ਸਾਰੀ ਵਿਚ ਜਾਣੇ ਜਾਂਦੇ ਨੇ,*
*ਸੂਰਜ ਦੇ ਸਮਾਨ ਸਨ, ਭਗਤ ਪੂਰਨ ਸਿੰਘ।*
*ਕਦੇ ਨਹੀਂ ਸਨ ਅੱਕੇ ਥੱਕੇ ਰੋਗੀਆਂ ਨੂੰ ਸਾਂਭਦੇ,*
*ਤਕੜੇ ਵਾਂਗ ਚੱਟਾਨ ਸਨ, ਭਗਤ ਪੂਰਨ ਸਿੰਘ।*
*ਸ਼ਰਧਾ ਦੇ ਨਾਲ ਅੱਜ ਵੀ ਹੈ ਸਿਰ ਝੁਕ ਜਾਂਵਦਾ,*
*ਪੂਰਨ ਰੂਪ ਇਨਸਾਨ ਸਨ, ਭਗਤ ਪੂਰਨ ਸਿੰਘ।* ■

*ਵਾਰਡ ਨੰ: ੨੩, ਸਾਹਮਣੇ ਖਾਲਸਾ ਸਕੂਲ, ਖੰਨਾ- ੧੪੧੪੦੧, ਮੋ: ੯੮੧੪੫-੨੮੦੨੩